**ੴ** ਵਾਹਿਗੁਰੂ ਇੱਕ ਹੈ, ਜਿਸ ਤੋਂ ਇਹ ਸਾਰਾ
ਸੰਸਾਰ ਹੈ ਜੋ ਸਭ ਦਾ ਪ੍ਰਕਾਸਕ ਹੈ,

**ਸਤਿ ਨਾਮੁ** ਵਾਹਿਗੁਰੂ ਜੀ ਦਾ ਨਾਮ ਤਿਨਾਂ ਕਾਲਾਂ
ਵਿਚ ਹੀ ਸਚ ਹੈ,

(Past, Present and future) Always Truth

**ਕਰਤਾ ਪੁਰਖੁ** ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ
ਸਰਬ ਵਿਆਪਕ ਹੈ

**ਨਿਰਭਉ ਨਿਰਵੈਰੁ** ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ,

**ਅਕਾਲ ਮੂਰਤਿ** ਜਿਸ ਦਾ ਸਰੂਪ ਕਾਲ ਤੋਂ ਪਰੇ ਹੈ, (ਭਾਵ, ਵਾਹਿਗੁਰੂ ਜੀ ਦਾ ਸਰੂਪ ਨਾਸ਼-ਰਹਿਤ ਹੈ)

**ਅਜੂਨੀ ਸੈਭੰ** ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ,

ਗੁਰ ਪ੍ਰਸਾਦਿ ॥ ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਦੁਆਰਾ ਹੀ ਵਾਹਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ,

॥ ਜਪੁ ॥ ਇਥੇ ਸਤਿਗੁਰੂ ਨਾਨਕ ਦੇਵ ਜੀ ਨੇ ਸਾਰੇ ਸੰਸਾਰ ਦੇ ਜੀਵਾਂ ਨੂੰ ਇਹ ਹੁਕਮ ਕੀਤਾ ਹੈ, ਹੇ ਭਾਈ ਨਾਮ ਜਪੋ ।

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਅਕਾਲ ਪੁਰਖ ਜੁਗਾਂ ਦੇ ਸ਼ੁਰੂ ਹੋਣ ਤੋਂ ਪਹਿਲੇ ਵੀ ਸੱਚ। ਜੁਗਾਂ ਦੇ ਸ਼ੁਰੂ ਵਿਚ ਵੀ ਸੱਚ। ਇਸ ਵੇਲੇ ਭੀ ਸੱਚ ਤੇ ਹਮੇਸ਼ਾਂ ਸੱਚ ਹੀ ਰਹਿਣ ਵਾਲਾ ।੧।

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥

ਸਰੀਰ ਨੂੰ ਲੱਖਾਂ ਵਾਰੀ ਇਸ਼ਨਾਨ ਕਰਵਾਈ ਜਾਣ ਨਾਲ ਮਨ ਸਾਫ ਨਹੀਂ ਹੁੰਦਾ।

ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥

ਚੁੱਪ ਰਹਿਣ ਨਾਲ (ਭਾਵ ਮੋਨ ਧਾਰਨ ਕਰਨ ਨਾਲ) ਵੀ ਮਨ ਅੰਦਰੋਂ ਚੁੱਪ ਨਹੀਂ ਕਰਦਾ,

ਭਾਂਵੇ ਇਕ-ਤਾਰ ਸਮਾਧੀਆਂ ਲਾਕੇ ਬੈਠੈ ਰਹੋ ।

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥

ਭੁੱਖੇ ਰਹਿਣ ਨਾਲ ਜਾਂ ਸਾਰੇ ਸੰਸਾਰ ਦੇ ਪਦਾਰਥਾਂ ਦੇ ਢੇਰ ਇਕੱਠੇ ਕਰ ਲੈਣ ਨਾਲ ਵੀ ਮਨ ਦੀ ਭੁੱਖ ਦੂਰ ਨਹੀਂ ਹੁੰਦੀ। ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ ਹਜ਼ਾਰਾਂ ਤੇ ਲੱਖਾਂ ਚਤੁਰਾਈਆਂ

ਹੋਵਣ ਦੇ ਬਾਵਜੂਦ ਪਰ ਇਹ ਪ੍ਰਮਾਤਮਾ ਦੀ ਪ੍ਰਾਪਤੀ ਦੇ ਰਸਤੇ ਵਿਚ ਕੰਮ ਨਹੀਂ ਆਂਦੀਆਂ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਸਤਿਗੁਰੂ ਜੀ ਅਸੀਂ ਸਚਿਆਰ ਕਿਵੇਂ ਬਣੀਏ, ਕਿ ਸਾਡੇ ਅੰਦਰ ਪਰਕਾਸ਼ ਹੋ ਜਾਵੇ? ਸਾਡੇ ਅੰਦਰ ਦੀ ਕੂੜ ਦੀ ਵੱਟ ਭਾਵ ਹਉਮੇਂ ਦਾ ਪਰਦਾ ਕਿਵੇਂ ਟੁੱਟੇ?

# ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਇਹ ਹੁਕਮ ਧੁਰ ਦਰਗਾਹ ਤੋਂ ਜੀਵ ਦੇ ਨਾਲ ਹੀ ਲਿਖਿਆ ਆਇਆ ਹੈ, ਅਕਾਲ ਪੁਰਖ ਦੇ ਹੁਕਮ ਵਿਚ ਚੱਲਣ ਦੇ ਨਾਲ ਹੀ ਪ੍ਰਮਾਤਮਾਂ ਦੀ ਪ੍ਰਾਪਤੀ ਹੋਏਗੀ।੧।

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥

ਇਹ (ਆਕਾਰ) ਸਾਰਾ ਪਾਸਾਰਾ ਅਕਾਲ ਪੁਰਖ ਦੇ ਹੁਕਮ ਵਿਚ ਹੀ ਬਣਦਾ ਹੈ, ਪਰ ਇਹ ਹੁਕਮ ਦੱਸਿਆ ਨਹੀਂ ਜਾ ਸਕਦਾ ਕਿ ਕਿੰਨਾਂ ਕੁ ਵੱਡਾ ਹੈ।

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

ਅਕਾਲ ਪੁਰਖ ਦੇ ਹੁਕਮ ਵਿਚ ਹੀ ਸਾਰੇ ਜੀਵ ਪੈਦਾ

ਹੋ ਰਹੇ ਹਨ ਅਤੇ ਵਡਿਆਈ, ਇਜਤ ਮਾਨ ਵੀ ਅਕਾਲ ਪੁਰਖ ਦੇ ਹੁਕਮ ਨਾਲ ਹੀ ਮਿਲਦਾ ਹੈ।

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥** ਅਕਾਲ ਪੁਰਖ ਦੇ ਹੁਕਮ ਵਿਚ ਹੀ ਕਈ ਜੀਵ ਚੰਗੇ ਕਰਮ ਕਰਕੇ ਉਤਮੁ = ਚੰਗੇ ਅਤੇ ਹੁਕਮ ਵਿਚ ਹੀ ਕਈ ਜੀਵ ਮਾੜੇ ਕਰਮ ਕਰਕੇ ਨੀਚੁ = ਬੁਰੇ ਬਣ ਜਾਂਦੇ ਹਨ। ਅਤੇ ਜੀਵ ਰੱਬ ਦੇ

ਹੁਕਮ ਵਿਚ ਹੀ ਕੀਤੇ ਹੋਏ ਕਰਮਾਂ ਦੇ ਲਿਖੇ ਅਨੁਸਾਰ ਦੁੱਖ ਅਤੇ ਸੁੱਖ ਪਾਂਵਦੇ ਹਨ।

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ ਹੁਕਮ ਵਿਚ ਹੀ ਇਕ ਚਿਤ ਸੇਵਾ ਅਤੇ ਸਿਮਰਨ ਕਰਨ ਵਾਲੇ ਗੁਰਮੁਖਾਂ ਨੂੰ (ਬਖਸੀਸ) ਭਗਤੀ, ਰੱਬ ਦੇ ਗਿਆਨ ਦੀ ਦਾਤ ਮਿਲਦੀ ਹੈ, ਅਤੇ ਓਹ ਨਾਮ ਜਪ ਜਪ ਕੇ ਪ੍ਰਮਾਤਮਾਂ ਦਾ ਹੀ ਰੂਪ

ਹੋ ਜਾਂਦੇ ਹਨ ਅਤੇ ਕਈ ਜੀਵ ਰੱਬ ਦੇ ਹੁਕਮ ਵਿਚ ਹੀ ਜਨਮ ਮਰਨ ਦੇ ਗੇੜ ਵਿਚ ਹੀ ਭਵਾਈਦੇ ਹਨ।

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥

ਇਸ ਜੀਵ ਸ੍ਰਿਸ਼ਟੀ ਵਿੱਚ ਸਭ ਜੀਵ ਰੱਬ ਦੇ ਹੁਕਮ ਵਿਚ ਹੀ ਚਲ ਰਹੇ ਹਨ, ਕੋਈ ਵੀ ਜੀਵ ਹੁਕਮ ਤੋਂ (ਬਾਹਰਿ) ਭਾਵ ਇੰਨਕਾਰ ਨਹੀਂ ਕਰ ਸਕਦਾ।

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਜੇ ਕੋਈ ਜੀਵ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਲਏ ਤਾਂ ਫਿਰ ਉਹ ਹਉਮੇ ਦੀਆਂ ਗੱਲਾਂ ਨਹੀਂ ਕਰਦਾ, (ਇਹ ਮੈਂ ਕੀਤਾ, ਇਹ ਮੇਰਾ ਆਦਿਕ ਉਹ ਸੁਆਰਥ ਦੀਆਂ ਗੱਲਾਂ ਛੱਡ ਦੇਂਦਾ ਹੈ) ।੨।

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਉਸ ਅਕਾਲ ਪੁਰਖ ਦੀ ਸਿਫਤ ਸਲਾਹ ਨੂੰ ਉਹੀ ਗਾਉਂਦਾ ਹੈ, ਜਦੋਂ ਕਿਸੇ ਨੂੰ ਵਾਹਿਗੁਰੂ ਵਲੋਂ (ਤਾਣੁ) ਭਾਵ ਬਲ ਪ੍ਰਾਪਤ ਹੁੰਦਾ ਹੈ । ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਕੋਈ ਉਸ ਦੀਆਂ ਦਿਤੀਆਂ ਹੋਈਆਂ ਦਾਤਾਂ ਨੂੰ ਹੀ ਰੱਬ ਦੀ ਰਹਿਮਤ ਦਾ ਨਿਸ਼ਾਨ ਸਮਝ

ਕੇ ਰੱਬ ਦੇ ਗੁਣ ਗਾ ਰਿਹਾ ਹੈ । **ਗਾਵੈ ਕੋ ਗੁਣ ਵਡਿਆਈਆ ਚਾਰ ॥** ਕੋਈ ਜੀਵ ਰੱਬ ਦੇ ਸੋਹਣੇ ਗੁਣਾਂ ਅਤੇ ਵਡਿਆਈਆਂ ਤੇ ਵਿਚਾਰ ਕਰ ਕੇ ਰੱਬ ਦੇ ਗੁਣ ਗਾ ਰਿਹਾ ਹੈ। **ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥** ਕੋਈ ਜੀਵ ਵਿੱਦਿਆ ਦੇ ਬਲ ਨਾਲ ਅਕਾਲ ਪੁਰਖ ਦੇ ਕਠਨ ਗਿਆਨ ਨੂੰ ਗਾਉਂਦਾ ਹੈ ।

ਗਾਵੈ ਕੋ ਸਾਜਿ ਕਰੇ ਤਨੁ ਖੇਹ ॥

ਕੋਈ ਜੀਵ ਇਉਂ ਗਾਉਂਦਾ ਹੈ ਕਿ ਅਕਾਲ ਪੁਰਖ ਸਰੀਰਾਂ ਨੂੰ ਬਣਾ ਕੇ ਫਿਰ ਸੁਆਹ ਕਰ ਦੇਂਦਾ ਹੈ ।



ਗਾਵੈ ਕੋ ਜੀਅ ਲੈ ਫਿਰਿ ਦੇਹ ॥ ਕੋਈ ਜੀਵ ਇਉਂ ਗਾਉਂਦਾ ਹੈ ਕਿ ਹਰੀ ਇਕ ਸਰੀਰ ਵਿਚੋਂ ਜਿੰਦ ਕੱਢ ਕੇ ਫਿਰ ਦੂਜੇ ਸਰੀਰ ਨੂੰ ਬਣਾ ਕੇ ਜਿੰਦ ਉਸ ਵਿਚ ਵਾਪਸ ਪਾ ਦੇਂਦਾ ਹੈ ।

ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕੋਈ ਅਕਾਲ ਪੁਰਖ ਨੂੰ ਹਾਜ਼ਰ-ਨਾਜ਼ਰ, ਪ੍ਰਤੱਖ ਨੇੜੇ ਵੇਖ ਕੇ ਉਸਦੇ ਗੁਣ ਗਾ ਰਿਹਾ ਹੈ । ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਕ੍ਰੋੜਾਂ ਹੀ ਕਥਾਕਾਰਾਂ ਨੇ ਕ੍ਰੋੜਾਂ ਹੀ ਵਾਰੀ ਪ੍ਰਭੂ ਦੇ ਸੰਬੰਧ ਵਿਚ ਵਰਣਨ ਕੀਤਾ ਹੈ, ਪਰ ਵਰਣਨ ਕਰਨ

ਵਿਚ ਕਦੇ ਤੋਟ ਨਹੀਂ ਆਈ ।

ਦੇਦਾ ਦੇ ਲੈਦੇ ਥਕਿ ਪਾਹਿ ॥

ਦਾਤਾਰ ਅਕਾਲ ਪੁਰਖ ਸਭ ਜੀਵਾਂ ਨੂੰ ਰਿਜ਼ਕ ਦੇ ਰਿਹਾ ਹੈ, ਜੀਵ ਲੈ ਲੈ ਕੇ ਥੱਕ ਜਾਂਦੇ ਹਨ ਭਾਵ ਜਨਮ ਫਿਰ ਬਚਪਣ ਤੋਂ ਜਵਾਨੀ ਫੇਰ ਬੁਢਾਪਾ ਅਤੇ ਫੇਰ ਥੱਕ-ਹਾਰ ਕੇ ਤੁਰ ਹੀ ਜਾਂਦੇ ਹਨ।

ਜੁਗਾ ਜੁਗੰਤਰਿ ਖਾਹੀ ਖਾਹਿ ॥

ਸਭ ਜੀਵ ਜੁਗਾਂ ਜੁਗਾਂ ਤੋਂ ਹੀ ਰੱਬ ਦੇ ਦਿੱਤੇ ਪਦਾਰਥ ਖਾਂਦੇ ਚਲੇ ਆ ਰਹੇ ਹਨ। ਹੁਕਮੀ ਹੁਕਮੁ ਚਲਾਏ ਰਾਹੁ ॥ ਅਕਾਲ ਪੁਰਖ ਨੇ ਸ੍ਰਿਸ਼ਟੀ ਦੇ ਸਭ ਜੀਵਾਂ ਨੂੰ ਆਪਣੇ ਹੁਕਮ ਦੀ ਰਾਹ ਤੇ ਤੋਰਿਆ ਹੋਇਆ ਹੈ। ਨਾਨਕ ਵਿਗਸੈ ਵੇਪਰਵਾਹੁ ॥੩॥ (ਸਤਿਗੁਰੂ ਜੀ ਫੁਰਮਾ ਰਹੇ ਹਨ) ਉਹ ਵੇਪਰਵਾਹ ਨਿਰੰਕਾਰ ਆਪਣੇ ਹੁਕਮ ਦੀ ਕਾਰ ਦੇਖ ਕੇ ਪਰਸੰਨ

ਹੋ ਰਿਹਾ ਹੈ। ਪਰ ਏਡੀ ਵੱਡੀ ਕਾਰ ਨਾਲ ਉਸ ਨੂੰ ਕੋਈ ਘਬਰਾਹਟ ਨਹੀਂ ਹੈ ।੩।

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥

ਉਹ ਪ੍ਰਭੂ ਸੱਚਾ ਪਾਤਸਾਹ ਹੈ ਅਤੇ ਉਸਦਾ ਨਾਮ ਅਤੇ ਨਿਆਂ, ਇਨਸਾਫ ਵੀ ਸੱਚਾ ਹੈ ਜੋ ਵੀ ਜੀਵ ਉਸ ਦਾ ਸੱਚਾ ਨਾਮ ਪ੍ਰੇਮ ਅਤੇ ਭਾਵਨਾ ਨਾਲ ਜਪਦੇ ਹਨ, ਉਹ ਉਸਦਾ ਹੀ ਰੂਪ ਹੋ ਜਾਂਦੇ ਹਨ।

ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥

ਅਰਦਾਸਾਂ ਕਰ ਕਰਕੇ ਜੀਵ ਅਕਾਲ ਪੁਰਖ ਤੋਂ ਦਾਤਾਂ ਮੰਗਦੇ ਹਨ ਕਿ ਹੇ ਵਾਹਿਗੁਰੂ ਸਾਨੂੰ ਦਾਤਾਂ ਦੇਹ। ਉਹ ਦਾਤਾਰ ਬਖ਼ਸ਼ਸ਼ਾਂ ਕਰਦਾ ਹੈ ।

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥

ਹੇ ਸਤਿਗੁਰੂ ਜੀ ਸਭ ਦਾਤਾਂ ਤਾਂ ਉਸ ਵਾਹਿਗੁਰੂ ਦੀਆਂ ਹੀ ਦਿਤੀਆਂ ਹੋਈਆਂ ਹਨ ਤਾਂ ਫਿਰ ਅਸੀ

ਕਿਹੜੀ ਭੇਟਾ ਉਸ ਅਕਾਲ ਪੁਰਖ ਜੀ ਦੇ ਚਰਨਾ ਵਿੱਚ ਰੱਖੀਏ, ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਭਾਵ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਰਸਤਾ ਦਿੱਸ ਜਾਏ?

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥

ਅਸੀ ਮੂੰਹੋਂ ਕਿਹੜਾ ਬੋਲ ਬੋਲੀਏ ਜਿਸਨੂੰ ਸੁੱਣ ਕੇ ਉਹ ਵਾਹਿਗੁਰੂ ਸਾਨੂੰ ਪਿਆਰ ਕਰੇ?

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

(ਸਤਿਗੁਰੂ ਜੀ ਕਥਨ ਕਰਦੇ ਹਨ) ਅੰਮ੍ਰਿਤ ਵੇਲੇ ਉਠ ਕੇ ਸੱਚਾ ਨਾਮ ਸਿਮਰੋ ਤੇ ਉਸ ਦੀ ਸਿਫਤ ਸਲਾਹ ਕਰੋ। ਕਿਉਂਕਿ

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥

ਕੀਤੇ ਹੋਏ ਕਰਮਾ ਦੇ ਅਨੁਸਾਰ ਹੀ ਮਨੁੱਖਾ ਦੇਹ ਰੂਪੀ ਕੱਪੜਾ ਮਿਲਦਾ ਹੈ, ਜਿਸ ਤੇ ਉਸ ਦੀ ਕ੍ਰਿਪਾ

ਹੁੰਦੀ ਹੈ ਉਸ ਜੀਵ ਨੂੰ ਹੀ ਪ੍ਰਮਾਤਮਾ ਦੀ ਪ੍ਰਾਪਤੀ ਦਾ ਰੱਸਤਾ ਪ੍ਰਾਪਤ ਹੁੰਦਾ ਹੈ ।

ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਹੇ ਭਾਈ ਇਹ ਭੇਤ ਉਸਦੀ ਕ੍ਰਿਪਾ ਦੁਆਰਾ ਹੀ ਜਾਣੀਦਾ ਹੈ ਕਿ ਉਹ ਪ੍ਰਭੂ ਆਪ ਹੀ ਸਰਬ ਰੂਪ ਹੋ ਕੇ ਵਰਤ ਰਿਹਾ ਹੈ ।੪।

ਥਾਪਿਆ ਨ ਜਾਇ ਕੀਤਾ ਨ ਹੋਇ ॥

ਉਸ ਪ੍ਰਭੂ ਨੂੰ ਕਿਸੇ ਰਾਜੇ ਦੀ ਤਰਾਂ ਕਿਸੇ ਦੀ ਜਗ੍ਹਾ ਤੇ ਕੋਈ ਥਾਪ ਨਹੀਂ ਸਕਦਾ ਅਤੇ ਨਾ ਹੀ ਉਹ ਪ੍ਰਮਾਤਮਾਂ ਕਿਸੇ ਦਾ ਪੈਦਾ ਕੀਤਾ ਹੋਇਆ ਹੈ ।

ਆਪੇ ਆਪਿ ਨਿਰੰਜਨੁ ਸੋਇ ॥

ਉਹ ਮਾਇਆ ਦੇ ਪਰਭਾਵ ਤੋਂ ਰਹਿਤ ਪਵਿਤਰ ਪ੍ਰਮਾਤਮਾ ਆਪਨੇ ਆਪ ਤੋਂ ਆਪ ਹੀ ਹੈ ।

ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

ਵਾਹਿਗੁਰੂ ਜੀ ਨੂੰ ਜਿਸ ਜੀਵ ਨੇ ਵੀ ਸਿਮਰਿਆ ਹੈ, ਉਸ ਨੇ ਹੀ ਇੱਜਤ ਮਾਨ ਦੀ ਪ੍ਰਾਪਤੀ ਕੀਤੀ ਹੈ ।

ਨਾਨਕ ਗਾਵੀਐ ਗੁਣੀ ਨਿਧਾਨੁ ॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਉਸ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਜੀ ਦੀ ਸਿਫ਼ਤਿ–ਸਾਲਾਹ ਕਰੋ ।

ਗਾਵੀਐ ਸੁਣੀਐ ਮਨਿ ਰਖੀਐ ਭਾਉ ॥

ਹੇ ਭਾਈ ਉਸ ਹਰੀ ਦੇ ਗੁਣ ਜੀਭ ਨਾਲ ਗਾਓ ਅਤੇ ਅੰਦਰਲੇ ਕੰਨਾਂ ਨਾਲ ਸੁਣੋ (ਭਾਵ ਧਿਆਨ ਨਾਲ ਸੁਣੋ) ਅਤੇ ਆਪਣੇ ਮਨ ਵਿਚ ਪਰੇਮ ਭਾਵਨਾ ਬਣਾਓ। (ਜੋ ਜੀਵ ਇਹ ਕਰਮ ਕਰਦਾ ਹੈ)

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

ਉਹ ਇਨਾਂ ਪੰਜਾਂ ਵਕਾਰਾਂ ਵੱਲੋਂ ਪੈਦਾ ਕੀਤੇ ਆਪਣੇ ਮਨ ਦੇ ਅੰਦਰਲੇ ਦੁੱਖ ਦੂਰ ਕਰਕੇ

ਨਾਮ ਰੂਪੀ ਸੁੱਖ ਨੂੰ ਹਮੇਸਾਂ ਲਈ ਹਿਰਦੇ ਰੂਪੀ ਘਰ ਵਿਚ ਵਸਾ ਲੈਂਦਾ ਹੈ।

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥** ਗੁਰਮੁਖਿ ਨਾਦੰ ਭਾਵ ਕੀਰਤਨ ਕਰਦੇ ਨੇ, ਗੁਰਮੁਖਿ ਵੇਦੰ ਭਾਵ ਗਿਆਨ ਦੀ ਕਥਾ ਕਰਦੇ ਨੇ, ਅਤੇ ਗੁਰਮੁਖਿ ਬਾਦ ਵਿਚ ਵੀ ਪ੍ਰਮਾਤਮਾਂ ਦੇ ਵਿਚ ਹੀ ਸਮਾਏ ਰਹਿੰਦੇ ਹਨ।

# ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥

ਸਾਡਾ ਗੁਰੂ ਅਕਾਲ ਪੁਰਖ ਹੈ, ਜੋ (ਈਸਰ) ਸਿਵਜੀ ਦਾ ਵੀ ਗੁਰੂ ਹੈ, (ਗੋਰਖੁ) ਵਿਸਨੂੰ ਦਾ ਵੀ ਗੁਰੂ ਹੈ, ਬ੍ਰਹਮਾ ਦਾ ਵੀ ਗੁਰੂ ਹੈ, ਪਾਰਬਤੀ ਜੋ ਦੇਵਤਿਆਂ ਦੀ ਸਕਤੀ ਅਤੇ (ਮਾਈ) ਮਾਇਆ ਇੰਨਾਂ ਦਾ ਵੀ ਗੁਰੂ ਹੈ।

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥**

(ਸਤਿਗੁਰੂ ਜੀ ਸਭ ਜਾਣਦੇ ਹੋਏ ਵੀ ਫੁਰਮਾ ਰਹੇ ਹਨ) ਅਕਾਲ ਪੁਰਖ ਦੇ ਹੁਕਮ ਨੂੰ ਜੇ ਸਤਿਗੁਰੂ ਜੀ ਜਾਣਦੇ ਹੁੰਦੇ, ਤਾਂ ਵੀ ਉਹ ਆਖਦੇ ਨਹੀਂ ਕਿਉਂਕਿ ਅਕਾਲ ਪੁਰਖ ਦੇ ਇੰਨੇ ਵਡੇ ਹੁਕਮ ਦਾ ਵਿਸਥਾਰ ਕਥਨ ਕਰਨ ਨਾਲ ਨਹੀਂ ਕੀਤਾ ਜਾ ਸਕਦਾ।

ਗੁਰਾ ਇਕ ਦੇਹਿ ਬੁਝਾਈ ॥

ਹੇ ਸਤਿਗੁਰੂ ਜੀ ਮੈਨੂੰ ਇਹ ਸਮਝ ਦੇ ਦਿਓ ।

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਉਹ ਵਾਹਿਗੁਰੂ ਜੋ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਹ ਮੈਨੂੰ ਕਦੇ ਨਾ ਵਿਸਰੇ ।੫।

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥

ਜੇ ਤੀਰਥਾਂ ਉੱਤੇ ਜਾ ਕੇ ਇਸ਼ਨਾਨ ਕਰਾਂ ਜੇ ਇਉਂ ਕਰਨ ਨਾਲ ਉਸ ਪਰਮਾਤਮਾ ਨੂੰ ਨਾ ਭਾਇਆ ਭਾਵ ਖ਼ੁਸ਼ ਨਾ ਕਰ ਸਕਿਆ, ਤਾਂ ਤੀਰਥਾਂ ਉੱਤੇ ਇਸ਼ਨਾਨ ਕਰਕੇ ਕੀਹ ਖੱਟਾਂਗਾ?

ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥

ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਜਿਤਨੀ ਭੀ ਦੁਨੀਆ ਮੈਂ ਵੇਖਦਾ ਹਾਂ, ਕਿਸੇ ਨੂੰ ਵੀ ਪਰਮਾਤਮਾ ਦੀ ਕਿਰਪਾ ਤੋਂ ਬਿਨਾ ਕੁਝ ਨਹੀਂ ਮਿਲਦਾ।

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥** ਸੁੱਧ ਬੁੱਧੀ ਦੇ ਅੰਦਰ ਹੀ (ਰਤਨ ਜਵਾਹਰ ਮਾਣਿਕ) ਨਾਮ ਰਤਨ, ਹਿਰਦੇ ਵਿਚ ਨਾਮ ਦਾ ਵੱਸ ਜਾਣਾ, ਵੈਰਾਗ ਅਤੇ ਸ੍ਰਵਣ, ਮੰਨਣ ਆਦਿਕ ਸਾਰੇ ਅਮੋਲਕ ਪਦਾਰਥ ਲਭਾ ਲਭ ਭਰੇ ਭਏ ਹਨ, ਪਰ ਪ੍ਰਾਪਤ ਤਾਂ ਹੁੰਦੇ ਹਨ ਜੇ ਸਤਿਗੁਰੂ ਦੀ ਸਿੱਖਿਆ ਸੁਣ ਕੇ ਮੰਨ ਲਈ ਜਾਵੇ।

ਗੁਰਾ ਇਕ ਦੇਹਿ ਬੁਝਾਈ ॥

ਹੇ ਸਤਿਗੁਰੂ ਜੀ ਮੈਨੂੰ ਇਹ ਸਮਝ ਦੇ ਦਿਓ ।

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥



ਓਹ ਵਾਹਿਗੁਰੂ ਜੋ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਓਹ ਮੈਨੂੰ ਕਦੇ ਨਾ ਵਿਸਰੇ।੬।

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥

ਜੇ ਕਿਸੇ ਮਨੁੱਖ ਦੀ ਉਮਰ ਚਾਰ ਜੁਗਾਂ ਜਿਤਨੀ ਹੋ ਜਾਏ, ਇਤਨੀ ਹੀ ਨਹੀਂ, ਸਗੋਂ ਜੇ ਇਸ ਤੋਂ ਭੀ ਦਸ ਗੁਣਾਂ ਹੋਰ ਵੱਧ ਜਾਏ ਭਾਵ ੪੦ ਜੁਗਾਂ ਜਿਤਨੀ ਹੋ ਜਾਏ ।

ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥

ਜੇ ਉਹ ਸਾਰੇ ਸੰਸਾਰ ਵਿਚ ਵੀ ਪ੍ਰਸਿਧ ਹੋ ਜਾਏ ਅਤੇ ਹਰੇਕ ਮਨੁੱਖ ਉਸ ਦੇ ਇਕ ਹੁਕਮ ਤੇ ਪਿੱਛੇ ਲੱਗ ਕੇ ਤੁਰ ਪਏ ।

ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥

ਜੇ ਉਹ ਧਰਮੀ, ਦਾਨੀ ਪ੍ਰਉਪਕਾਰੀ ਆਦਿਕ ਇਨਾਂ ਨਾਵਾਂ ਨਾਲ ਸਾਰੇ ਸੰਸਾਰ ਵਿਚ ਸ਼ੋਭਾ ਵੀ ਪ੍ਰਾਪਤ ਕਰ ਲਏ ।

ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

ਜੇਕਰ ਉਹ ਨਾਮ ਨਾਂ ਜਪਣ ਕਰਕੇ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਵਿਚ ਨਹੀਂ ਆਉਂਦਾ ਤਾਂ ਕੋਈ ਦਿਨ ਐਸਾ ਆਵੇਗਾ ਉਸਨੂੰ ਕੋਈ ਪੁੱਛੇਗਾ ਵੀ ਨਹੀਂ ।

ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥

ਫੇਰ ਅਕਾਲ ਪੁਰਖ ਉਸ ਨੂੰ ਦੋਸੀ ਥਾਪ ਕੇ ਉਸ ਤੇ ਨਾਮ ਨੂੰ ਭੁੱਲਣ ਦਾ ਦੋਸ਼ ਲਾਉਂਦੇ ਹੋਏ, ਉਸ ਨੂੰ

ਕੀੜਿਆਂ ਵਿਚੋਂ ਸਬ ਤੋਂ ਭੈੜਾ ਗੰਦਗੀ ਦਾ ਕੀੜਾ ਬਣਾਂਦੇ ਹਨ ।

ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥



(ਸਤਿਗੁਰੂ ਜੀ ਫੁਰਮਾ ਰਹੇ ਹਨ) ਉਹ ਅਕਾਲ ਪੁਰਖ ਗੁਣ–ਹੀਣ ਮਨੁੱਖਾਂ ਨੂੰ ਗੁਣਾਂ ਵਾਲੇ ਕਰ ਦੇਂਦਾ ਹੈ, ਤੇ ਗੁਣੀ ਮਨੁੱਖਾਂ ਨੂੰ (ਗੁਣੁ) ਨਾਮ, ਭਗਤੀ, ਗਿਆਨ, ਸੁਭ ਗੁਣਾਂ ਦੀਆਂ ਦਾਤਾਂ ਬਖ਼ਸ਼ਦਾ ਹੈ।

# ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

## ਇਹੋ ਜਿਹਾ ਕੋਈ ਹੋਰ ਨਹੀਂ ਦਿੱਸਦਾ, ਜੋ ਉਸ ਪ੍ਰਮਾਤਮਾਂ ਤੇ ਉਪਕਾਰ ਕਰ ਸਕੇ।੭।

ਸੁਣਿਐ ਵਾਲੀਆਂ ਪੋੜੀਆਂ ਦਾ ਸੰਬੰਧ ਗਿਆਨ ਖੰਡ ਭਾਵ ਦੂਸਰੀ ਅਵਸਥਾ ਨਾਲ ਹੈ ।

ਅਗੇ ੩੨ ਤੋਂ ੩੭ ਪੋੜੀਆਂ ਵਿਚ ਇਹਨਾਂ ਅਵਸਥਾਵਾਂ ਦਾ ਵਰਨਣ ਕੀਤਾ ਹੋਇਆ ਹ

(ਸੁਣਿਐ = ਭਾਵ ਨਾਮ ਨੂੰ ਅੰਦਰਲੇ ਕੰਨਾ ਨਾਲ ਧਿਆਨ ਨਾਲ ਸੁਨਣਾਂ, ਸਾਰੀ ਇਕਾਗਰਤਾ ਨਾਮ ਦੇ ਵਿਚ ਹੋਵੇ)

ਸੁਣਿਐ ਸਿਧ ਪੀਰ ਸੁਰਿ ਨਾਥ ॥

ਪ੍ਰਭੂ ਦੇ ਨਾਮ ਦੇ ਸੁਨਣ ਕਰਕੇ ਸਾਧਾਰਨ ਮਨੁੱਖ ਵੀ ਸਿਧ ਪੀਰ ਦੇਵਤੇ ਅਤੇ ਜੋਗੀ ਬਣ ਜਾਂਦੇ ਹਨ ।



ਸੁਣਿਐ ਧਰਤਿ ਧਵਲ ਆਕਾਸ ॥

ਪ੍ਰਭੂ ਦੇ ਨਾਮ ਦੇ ਸੁਨਣ ਕਰਕੇ ਨਾਮ ਦੇ ਆਸਰੇ ਹੀ ਧਰਤੀ, (ਧਵਲ) ਧੌਲਾ ਬਲਦ ਭਾਵ ਧਰਮ ਅਤੇ ਅਕਾਸ ਟਿਕੇ ਹਨ ।

ਸੁਣਿਐ ਦੀਪ ਲੋਅ ਪਾਤਾਲ ॥

ਦੂਜੀ ਅਵਸਥਾ ਭਾਵ ਗਿਆਨਖੰਡ ਵਿਚ ਪਹੁੰਚੇ ਹੋਏ ਗਿਆਨਖੰਡੀ ਨੂੰ ਕ੍ਰੋੜਾਂ ਹੀ ਦੀਪ, ਲੋਕ ਅਤੇ ਪਾਤਾਲ, ਇਸ ਸ੍ਰਿਸ਼ਟੀ ਦੇ ਵਿਚ ਇਹ ਸਭ ਨਾਮ ਦੇ ਆਸਰੇ ਹੀ ਟਿੱਕੇ ਹਨ, ਇਹ ਗਿਆਨ ਅੰਦਰ ਤੋਂ ਹੀ ਪ੍ਰਾਪਤ ਹੋ ਜਾਂਦਾ ਹੈ ।

ਸੁਣਿਐ ਪੋਹਿ ਨ ਸਕੈ ਕਾਲੁ ॥

ਪ੍ਰਭੂ ਦਾ ਨਾਮ ਸੁਣ ਸੁਣ ਕੇ ਜੋ ਭਗਤ ਜਨ ਨਾਮ ਨੂੰ ਹਿਰਦੇ ਵਿਚ ਵਸਾ ਲੈਂਦੇ ਹਨ, ਹਿਰਦੇ ਵਿਚ ਨਾਮ ਦਾ ਵਾਸਾ ਹੋਣ ਕਰਕੇ (ਪੋਹਿ ਨਾ ਸਕੈ ਕਾਲੁ) ਭਾਵ ਮੋਤ ਉਹਨਾ ਨੂੰ ਡਰਾ ਨਹੀਂ ਸਕਦੀ ।

ਨਾਨਕ ਭਗਤਾ ਸਦਾ ਵਿਗਾਸੁ ॥ (ਸਤਿਗੁਰੂ ਜੀ ਫੁਰਮਾ ਰਹੇ ਹਨ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ। ਕਿਉਂਕਿ

ਸੁਣਿਐ ਦੂਖ ਪਾਪ ਕਾ ਨਾਸੁ ॥੮॥

ਪ੍ਰਮਾਤਮਾ ਦਾ ਨਾਮ ਸੁਣਨੇ ਕਰਕੇ ਦੂੱਖਾਂ ਦੀ ਜੜ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਪਾਪ ਹਨ ਉਨਾਂ ਦਾ ਹੀ ਨਾਸ ਹੋ ਜਾਂਦਾ ਹੈ ।੮।

ਸੁਣਿਐ ਈਸਰੁ ਬਰਮਾ ਇੰਦੁ ॥ ਅਕਾਲ ਪੁਰਖ ਦੇ ਨਾਮ ਦੇ ਸੁਨਣ ਕਰਕੇ ਇਕ ਸਾਧਾਰਨ ਮਨੁੱਖ ਵੀ

ਸਿਵਜੀ, ਬ੍ਰਹਮਾ ਅਤੇ ਇੰਦਰ ਦੀ ਪਦਵੀ ਪਾ ਲੈਂਦਾ ਹੈ । ਸੁਣਿਐ ਮੁਖਿ ਸਾਲਾਹਣ ਮੰਦੁ ॥

ਬੁਰੇ ਮਨੁੱਖ ਵੀ ਪ੍ਰਭੂ ਦਾ ਨਾਮ ਸੁਣਕੇ ਚੰਗੇ ਕਰਮ ਕਰਨ ਲਗ ਜਾਂਦੇ ਹਨ ਅਤੇ ਉਹ ਵੀ ਸਾਲਾਹਣ ਯੋਗ ਹੋ ਜਾਂਦੇ ਹਨ । ਸੁਣਿਐ ਜੋਗ ਜੁਗਤਿ ਤਨਿ ਭੇਦ ॥

ਦੂਜੀ ਅਵਸਥਾ ਭਾਵ ਗਿਆਨਖੰਡ ਵਿਚ (ਜੋਗ ਜੁਗਤਿ) ਭਾਵ ਸ਼ਬਦ ਦੁਆਰਾ ਪ੍ਰਭੂ ਨਾਲ ਚਿਤ-

ਬਿਰਤੀ ਇਕਾਗਰ ਕਰਨੀ ਅਤੇ (ਤਨਿ ਭੇਦ) ਸਰੀਰ ਵਿਚਲੇ ਗੁੱਝੇ ਪਦਾਰਥਾਂ ਦੇ ਭੇਤ ਦਾ ਗਿਆਨ ਅੰਦਰ ਤੋਂ ਹੀ ਪ੍ਰਾਪਤ ਹੋ ਜਾਦਾਂ ਹੈ। ਭਾਵ

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ ਬ੍ਰਹਮੰਡੇ=ਬ੍ਰਹਮੰਡ , ਪਿੰਡੇ=ਸਰੀਰ

**ਸੁਣਿਐ ਸਾਸਤ ਸਿਮ੍ਰਿਤਿ ਵੇਦ ॥**

ਦੂਜੀ ਅਵਸਥਾ ਭਾਵ ਗਿਆਨਖੰਡ ਵਿਚ ਪਹੁੰਚੇ ਹੋਏ ਗਿਆਨਖੰਡੀ ਨੂੰ ਜਦੋਂ ਗਿਆਨ ਦਾ ਬਹੁਤ

ਤੇਜ ਪ੍ਰਕਾਸ ਹੋ ਜਾਦਾਂ ਹੈ ਸ਼ਾਸਤ੍ਰ, ਸਿਮ੍ਰਿਤੀਆਂ ਅਤੇ ਵੇਦਾਂ ਦੇ ਸਿਧਾਂਤ ਦਾ ਗਿਆਨ ਅੰਦਰ ਤੋਂ ਅਪਨੇ ਆਪ ਹੀ ਹੋ ਜਾਂਦਾ ਹੈ ।

ਨਾਨਕ ਭਗਤਾ ਸਦਾ ਵਿਗਾਸੁ ॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ। ਕਿਉਂਕਿ

ਸੁਣਿਐ ਦੂਖ ਪਾਪ ਕਾ ਨਾਸੁ ॥੯॥

ਪ੍ਰਮਾਤਮਾ ਦਾ ਨਾਮ ਸੁਣਨੇ ਕਰਕੇ ਦੁੱਖਾਂ ਦੀ ਜੜ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਪਾਪ ਹਨ ਉਨਾਂ ਦਾ ਹੀ ਨਾਸ ਹੋ ਜਾਂਦਾ ਹੈ ।੯।

ਸੁਣਿਐ ਸਤੁ ਸੰਤੋਖੁ ਗਿਆਨੁ ॥

ਪ੍ਰਭੂ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਜੀਵ ਨੂੰ (ਸਤੁ) ਸੁੱਚਾ ਆਚਰਨ, (ਸੰਤੋਖੁ) ਦੁਨਿਆਵੀ

ਪਦਾਰਥਾਂ ਤੋਂ ਮਨ ਦਾ ਰਜ ਜਾਣਾ ਅਤੇ ਪ੍ਰਮਾਤਮਾਂ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ ।

**ਸੁਣਿਐ ਅਠਸਠਿ ਕਾ ਇਸਨਾਨੁ ॥**

ਪ੍ਰਭੂ ਦੇ ਨਾਮ ਨੂੰ ਸੁਣਨੇ ਦੇ ਨਾਲ ਹੀ ਅਠਾਹਟ ਤੀਰਥਾਂ ਦੇ ਇਸਨਾਨ ਦਾ ਫਲ ਮਿਲ ਜਾਂਦਾ ਹੈ ।

**ਸੁਣਿਐ ਪੜਿ ਪੜਿ ਪਾਵਹਿ ਮਾਨੁ ॥** ਪ੍ਰਭੂ ਦਾ ਨਾਮ ਸੁਣਨ ਅਤੇ ਪ੍ਰਭੂ ਦੀ ਸਿਫਤ ਸਲਾਹ ਵਾਲੀ ਬਾਨੀ

(ਪੜਿ ਪੜਿ) ਜਪ ਜਪ ਕੇ ਭਗਤ ਜਨ ਇਜਤ ਮਾਨ
ਪ੍ਰਾਪਤ ਕਰਦੇ ਹਨ ।

ਸੁਣਿਐ ਲਾਗੈ ਸਹਜਿ ਧਿਆਨੁ ॥

ਵਾਹਿਗੁਰੂ ਜੀ ਦੇ ਨਾਮ ਨੂੰ ਸੁਣਦੇ ਰਹਿਣ ਦਾ
ਕਰਕੇ ਧਿਆਨ ਪ੍ਰਮਾਤਮਾਂ ਦੀ ਪ੍ਰਾਪਤੀ ਕਰਨ ਲਈ
ਸਚੇ ਮਾਰਗ ਵਿਚ ਲਗ ਜਾਂਦਾ ਹੈ ।

ਨਾਨਕ ਭਗਤਾ ਸਦਾ ਵਿਗਾਸੁ ॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ। ਕਿਉਂਕਿ

ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਵਾਹਿਗੁਰੂ ਜੀ ਦਾ ਨਾਮ ਸੁਣਨੇ ਕਰਕੇ ਦੁੱਖਾਂ ਦੀ ਜੜ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਪਾਪ ਹਨ ਉਨਾਂ ਦਾ ਹੀ ਨਾਸ ਹੋ ਜਾਂਦਾ ਹੈ।੧੦।

ਸੁਣਿਐ ਸਰਾ ਗੁਣਾ ਕੇ ਗਾਹ ॥

ਵਾਹਿਗੁਰੂ ਜੀ ਦਾ ਨਾਮ ਸੁਣ ਸੁਣ ਕੇ ਸਾਧਾਰਨ ਮਨੁੱਖ ਵੀ ਬੇਅੰਤ ਗੁਣਾਂ ਦੀ (ਗਾਹ) ਭਾਵ ਸੂਝ ਵਾਲੇ ਹੋ ਜਾਂਦੇ ਹਨ । ਸੁਣਿਐ ਸੇਖ ਪੀਰ ਪਾਤਿਸਾਹ ॥

ਵਾਹਿਗੁਰੂ ਦੇ ਨਾਮ ਸੁਣਨੇ ਕਰਕੇ ਸਾਧਾਰਨ ਮਨੁੱਖ ਵੀ ਸ਼ੇਖਾਂ ਪੀਰਾਂ ਅਤੇ ਪਾਤਿਸ਼ਾਹਾਂ ਦੀ ਪਦਵੀ ਪਾ ਲੈਂਦੇ ਹਨ ।

ਸੁਣਿਐ ਅੰਧੇ ਪਾਵਹਿ ਰਾਹੁ ॥

ਵਾਹਿਗੁਰੂ ਜੀ ਦੇ ਨਾਮ ਨੂੰ ਸੁਣਨੇ ਦਾ ਕਰਕੇ ਅੰਨ੍ਹੇ ਗਿਆਨ-ਹੀਣ ਮਨੁੱਖ ਵੀ ਪ੍ਰਭੂ ਦੀ ਪ੍ਰਾਪਤੀ ਦੇ ਰਸਤੇ ਤੇ ਚਲ ਪੈਂਦੇ ਹਨ । ਸੁਣਿਐ ਹਾਥ ਹੋਵੈ ਅਸਗਾਹੁ ॥

ਵਾਹਿਗੁਰ ਜੀ ਦੇ ਨਾਮ ਨੂੰ ਸੁਣ ਸੁਣ ਕੇ (ਅਸਗਾਹੁ) ਭਾਵ ਸਮੁੰਦਰ ਵਾਂਗ ਗਹਰੇ ਸੰਸਾਰ-ਸਮੁੰਦਰ ਦੀ ਅਸਲੀਅਤ ਸਮਝ ਵਿਚ ਆ ਜਾਂਦੀ ਹੈ।

ਨਾਨਕ ਭਗਤਾ ਸਦਾ ਵਿਗਾਸੁ ॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ। ਕਿਉਂਕਿ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਵਾਹਿਗੁਰੂ ਜੀ ਦੇ ਨਾਮ ਨੂੰ ਸੁਣਨੇ ਕਰਕੇ ਦੁੱਖਾਂ ਦੀ ਜੜ ਜੋ ਪਿਛਲੇ ਜਨਮਾਂ ਦੇ ਕੀਤੇ ਹੋਏ ਪਾਪ ਹਨ ਉਨਾਂ ਦਾ ਹੀ ਨਾਸ ਹੋ ਜਾਂਦਾ ਹੈ ।੧੧।

(ਮੰਨੇ ਵਾਲੀਆਂ ਇਹਨਾਂ ਚਾਰ ਪੌੜੀਆਂ ਦਾ ਸੰਬੰਧ ਚੌਥੀ ਅਵਸਥਾ ਭਾਵ ਕਰਮਖੰਡ ਨਾਲ ਹੈ)

ਮੰਨੇ ਕੀ ਗਤਿ ਕਹੀ ਨ ਜਾਇ ॥

ਵਾਹਿਗੁਰੂ ਜੀ ਦੇ ਨਾਮ ਨੂੰ ਸੁਣ ਕੇ ਮੰਨਣ ਭਾਵ ਨਾਮ ਦੀ ਕਮਾਈ ਕਰਨ ਵਾਲੇ ਦੀ ਅਵਸਥਾ ਕਿੰਨੀ ਕੁ ਉੱਚੀ ਹੈ ਇਹ ਕਥਨ ਨਹੀਂ ਕੀਤੀ ਜਾ ਸਕਦੀ ।

ਜੇ ਕੋ ਕਹੈ ਪਿਛੈ ਪਛੁਤਾਇ ॥

ਜੇ ਕੋਈ ਨਾਮ ਦੇ ਮੰਨਣ ਵਾਲੇ ਦੀ ਅਵਸਥਾ ਬਾਰੇ ਕਹਿੰਦਾ ਹੈ, ਤਾਂ ਉਹ ਬਾਦ ਵਿਚ ਪਸ਼ਚਾਤਾਪ ਹੀ ਕਰਦਾ ਹੈ ਕਿ ਉਹ ਨਾਮ ਜਪਨ ਵਾਲੇ ਦੀ ਮਹਿਮਾਂ ਪੂਰੀ ਤਰਾਂ ਦੱਸ ਨਹੀਂ ਸਕਿਆ।

ਕਾਗਦਿ ਕਲਮ ਨ ਲਿਖਣਹਾਰੁ ॥

ਨਾਮ ਦੇ ਮੰਨਣ ਵਾਲੇ ਦੀ ਮਹਿਮਾਂ ਕੋਈ ਲਿਖਾਰੀ ਕਾਗਜ ਅਤੇ ਕਲਮ ਲੈ ਕੇ ਲਿਖਣ ਬੈਠ ਜਾਵੇ ਤਾਂ

ਉਹ ਉਸਦੀ ਅਵਸਥਾ ਬਾਰੇ ਲਿਖ ਨਹੀਂ ਸਕਦਾ, ਕਿਉਂਕਿ ਉਹ ਤਾਂ ਉਸ ਲਿਖਾਰੀ ਦੀ ਸੋਚ ਤੋਂ ਵੀ ਬਹੁਤ ਉਚੀ ਅਵਸਥਾ ਵਿਚ ਉਡਾਰੀਆਂ ਮਾਰ ਰਿਹਾ ਹੈ ।

ਕਰਮਖੰਡ ਭਾਵ ਚੌਥੇ ਪਦ ਵਿਚ ਪਹੁੰਚੇ ਹੋਏ ਭਗਤ ਜਨ ਬਾਰੇ ਕੋਈ ਕੀ ਅੰਦਾਜਾ ਲਾ ਸਕਦਾ ਹੈ।

ਮੰਨੇ ਕਾ ਬਹਿ ਕਰਨਿ ਵੀਚਾਰੁ ॥ ਸਤਸੰਗੀ ਰਲ ਬੈਠ ਕੇ ਨਾਮ ਵਿਚ ਪਤੀਜੇ ਹੋਏ ਮਹਾਂਪੁਰਖ ਦੇ ਬਾਰੇ

ਵਿਚਾਰਾਂ ਕਰਦੇ ਹਨ ਤੇ ਉਸਦੀ ਪ੍ਰਸੰਸਾ ਕਰਦੇ ਹਨ ।

ਐਸਾ ਨਾਮੁ ਨਿਰੰਜਨੁ ਹੋਇ ॥

ਵਾਹਿਗੁਰੂ ਜੀ ਦਾ ਐਸਾ (ਨਿਰੰਜਨੁ) ਮਾਇਆ ਦੇ ਪਰਭਾਵ ਤੋਂ ਰਹਿਤ ਜੋ ਪਵਿਤਰ ਨਾਮ ਹੈ ।

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਜੇ ਕੋਈ ਮਨੁੱਖ ਵਾਹਿਗੁਰੂ ਜੀ ਦੇ ਪਵਿਤਰ ਨਾਮ ਨੂੰ ਮੰਨ ਕੇ ਮਨ ਵਿਚ ਵਸਾ ਲੈਂਦਾ ਹੈ

(ਭਾਵ ਵਾਹਿਗੁਰੂ ਵਾਹਿਗੁਰੂ ਜਪ ਜਪ ਕੇ ਕਮਾਈ ਕਰਦਾ ਹੈ) ਤਾਂ ਉਹ ਵੀ ਸੁਧ ਸਰੂਪ ਵਾਹਿਗੁਰੂ ਜੀ ਦਾ ਰੂਪ ਹੋ ਜਾਂਦਾ ਹੈ ।੧੨।

ਮੰਨੈ ਸੁਰਤਿ ਹੋਵੈ ਮਨਿ ਬੁਧਿ ॥

ਨਾਮ ਦੇ ਮੰਨਣ ਵਾਲੇ ਦੀ ਸੁਰਤੀ ਵਾਹਿਗੁਰੂ ਜੀ ਦੇ ਵਿਚ ਟਿਕੀ ਹੋਣ ਕਰਕੇ, ਮਨ ਅਤੇ ਬੁੱਧੀ ਵਿਚ ਪ੍ਰਭੂ ਦੀ ਸੋਝੀ ਹੋ ਜਾਂਦੀ ਹੈ ।

ਮੰਨੈ ਸਗਲ ਭਵਣ ਕੀ ਸੁਧਿ ॥

ਕਰਮਖੰਡ ਵਿਚ ਪਹੁੰਚੇ ਹੋਏ ਸੰਤ ਜਨਾਂ ਨੂੰ (ਸਗਲ ਭਵਣ) ਭਾਵ ਲੱਖਾਂ ਪਤਾਲਾਂ, ਅਕਾਸ਼ਾਂ ਅਤੇ ਕਰੋੜਾਂ ਬ੍ਰਹਮੰਡਾਂ-ਖੰਡਾਂ ਦੀ (ਸੁਧਿ) ਭਾਵ ਹੋਂਦ ਦਾ ਗਿਆਨ ਹੋ ਜਾਂਦਾ ਹੈ ਅਤੇ ਉਹ ਇਹ ਸਭ ਆਪਣੀਆਂ ਅੱਖਾਂ ਨਾਲ ਦੇਖਦੇ ਹਨ ।

ਮੰਨੈ ਮੁਹਿ ਚੋਟਾ ਨਾ ਖਾਇ ॥

ਨਾਮ ਨੂੰ ਮੰਨ ਲੈਣ ਵਾਲੇ ਸੰਤ ਜਨਾਂ ਦੇ ਮੂੰਹ ਉਤੇ ਵਿਕਾਰਾਂ ਦੀਆਂ ਚੋਟਾਂ ਨਹੀਂ ਪੈਂਦੀਆਂ।

ਮੰਨੈ ਜਮ ਕੈ ਸਾਥਿ ਨ ਜਾਇ ॥

ਨਾਮ ਨੂੰ ਮੰਨ ਲੈਣ ਵਾਲਾ ਉਹ ਕਰਮ ਖੰਡ ਵਿਚ ਪਹੁੰਚਿਆ ਹੋਇਆ ਮਰ ਕੇ ਜਮਾਂ ਦੇ ਨਾਲ ਨਹੀਂ ਜਾਂਦਾ, ਉਸਦਾ ਸਿੱਧਾ ਸੰਬੰਧ ਪ੍ਰਮਾਤਮਾਂ ਦੇ ਨਾਲ ਹੋ ਜਾਂਦਾ ਹੈ।

ਐਸਾ ਨਾਮੁ ਨਿਰੰਜਨੁ ਹੋਇ ॥

ਵਾਹਿਗੁਰੂ ਜੀ ਦਾ ਐਸਾ (ਨਿਰੰਜਨੁ) ਮਾਇਆ ਦੇ ਪਰਭਾਵ ਤੋਂ ਰਹਿਤ ਜੋ ਪਵਿਤਰ ਨਾਮ ਹੈ ।

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਜੇ ਕੋਈ ਮਨੁੱਖ ਵਾਹਿਗੁਰੂ ਜੀ ਦੇ ਪਵਿਤਰ ਨਾਮ ਨੂੰ ਮੰਨ ਕੇ ਮਨ ਵਿਚ ਵਸਾ ਲੈਂਦਾ ਹੈ, ਤਾਂ ਉਹ ਵੀ ਸੁਧ ਸਰੂਪ ਵਾਹਿਗੁਰੂ ਜੀ ਦਾ ਰੂਪ ਹੋ ਜਾਂਦਾ ਹੈ ।੧੩।

ਮੰਨੈ ਮਾਰਗਿ ਠਾਕ ਨ ਪਾਇ ॥

ਨਾਮ ਨੂੰ ਮੰਨਣ ਵਾਲੇ ਜੀਵ ਨੂੰ (ਮਾਰਗਿ) ਪ੍ਰਮਾਤਮਾਂ ਦੀ ਪ੍ਰਾਪਤੀ ਦੇ ਰਸਤੇ ਤੇ ਚਲਦਿਆਂ ਕੋਈ ਮੁਸਕਲ (ਠਾਕ) ਰੁਕਾਵਟ ਨਹੀਂ ਪਾ ਸਕਦੀ ।

ਮੰਨੈ ਪਤਿ ਸਿਉ ਪਰਗਟੁ ਜਾਇ ॥ ਨਾਮ ਨੂੰ ਮੰਨ ਲੈਣ ਵਾਲੇ ਉਸ ਕਰਮ ਖੰਡੀ ਨੂੰ ਪ੍ਰਮਾਤਮਾਂ ਦੂਨੀਆ ਦੇ ਵਿਚ ਬੜੀ ਇੱਜਤ ਮਾਣ ਨਾਲ ਪ੍ਰਗਟ ਕਰ ਦਿੰਦਾ ਹੈ ।

ਮੰਨੈ ਮਗੁ ਨ ਚਲੈ ਪੰਥੁ ॥

ਨਾਮ ਨੂੰ ਮੰਨਣ ਵਾਲਾ ਜੀਵ ਕੇਵਲ ਇਕੋ ਹੀ ਗੁਰੂ ਦੇ ਦਸੇ (ਮਗੁ) ਮਾਰਗ ਤੇ ਚਲਦਾ ਹੈ ਅਤੇ ਭਾਵ ਉਸਨੂੰ ਇਕ ਵਾਹਿਗੁਰੂ ਤੇ ਪੂਰਨ ਭਰੋਸਾ ਹੋ ਜਾਂਦਾ ਹੈ ।

ਮੰਨੈ ਧਰਮ ਸੇਤੀ ਸਨਬੰਧੁ ॥ ਨਾਮ ਨੂੰ ਮੰਨਣ ਵਾਲੇ ਜੀਵ ਦਾ ਸਬੰਧ (ਧਰਮ) ਉੱਚੇ-ਸੁੱਚੇ ਆਚਰਨ ਵਾਲਾ, ਭਾਣੇ ਵਿਚ ਰਹਿਣ ਵਾਲਾ ਹੋ ਜਾਂਦਾ ਹੈ ।

ਐਸਾ ਨਾਮੁ ਨਿਰੰਜਨੁ ਹੋਇ ॥

ਉਸ ਵਾਹਿਗੁਰੂ ਜੀ ਦਾ ਐਸਾ (ਨਿਰੰਜਨੁ) ਮਾਇਆ ਦੇ ਪਰਭਾਵ ਤੋਂ ਰਹਿਤ ਜੋ ਪਵਿਤਰ ਨਾਮ ਹੈ ।

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

ਜੇ ਕੋਈ ਮਨੁੱਖ ਵਾਹਿਗੁਰੂ ਜੀ ਦੇ ਪਵਿਤਰ ਨਾਮ ਨੂੰ ਮੰਨ ਕੇ ਮਨ ਵਿਚ ਵਸਾ ਲੈਂਦਾ ਹੈ, ਤਾਂ ਉਹ ਵੀ ਸੁਧ ਸਰੂਪ ਵਾਹਿਗੁਰੂ ਜੀ ਦਾ ਰੂਪ ਹੋ ਜਾਂਦਾ ਹੈ।੧੪।

# ਮੰਨੈ ਪਾਵਹਿ ਮੋਖੁ ਦੁਆਰੁ ॥

ਸਤਿਗੁਰੂ ਜੀ ਦਾ ਹੁਕਮ ਅਤੇ ਪ੍ਰਮਾਤਮਾਂ ਦਾ ਭਾਣਾ ਮੰਨਣ ਵਾਲੇ ਮਹਾਂਪੁਰਸ਼ ਪ੍ਰਮਾਤਮਾ ਦੀ ਪ੍ਰਾਪਤੀ ਕਰ ਲੈਂਦੇ ਹਨ । ਮੰਨੈ ਪਰਵਾਰੈ ਸਾਧਾਰੁ ॥ ਉਹ ਸੰਤ ਮਹਾਂਪੁਰਸ਼ ਆਪਣੇ ਸਨਬੰਧੀਆਂ, ਪ੍ਰੀਵਾਰ ਦੇ ਜੀਆਂ ਅਤੇ ਸੰਗਤਾਂ ਨੂੰ (ਵਾਹਿਗੁਰੂ) ਨਾਮ ਦ੍ਰਿੜ੍ਹ ਕਰਾਉਂਦੇ ਹਨ ।

## ਮੰਨੈ ਤਰੈ ਤਾਰੇ ਗੁਰੁ ਸਿਖ ॥

ਨਾਮ ਨੂੰ ਮੰਨਣ ਵਾਲੇ ਗੁਰੂ ਦੇ ਸਿੱਖ ਆਪ ਵੀ ਤਰ ਜਾਂਦੇ ਹਨ ਅਤੇ ਹੋਰ ਅਨੇਕਾਂ ਹੀ ਗੁਰਸਿਖਾਂ ਨੂੰ ਵੀ ਤਾਰ ਜਾਂਦੇ ਹਨ।

## ਮੰਨੈ ਨਾਨਕ ਭਵਹਿ ਨ ਭਿਖ ॥

ਸਤਿਗੁਰੂ ਜੀ ਦਾ ਹੁਕਮ ਮੰਨਣ ਵਾਲੇ ਸਤਿਗੁਰੂ ਜੀ ਦੇ ਸਿੱਖ ਦਰ-ਦਰ ਤੇ ਜਾ ਕੇ (ਭਿਖ) ਭਿਖਿਆ ਨਹੀਂ

ਮੰਗਦੇ ਫਿਰਦੇ ਅਤੇ ਉਹਨਾ ਦੀ ਕਾਰ, ਧਰਮ ਦੀ ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ ਬਣ ਜਾਂਦੀ ਹੈ ।

ਐਸਾ ਨਾਮੁ ਨਿਰੰਜਨੁ ਹੋਇ ॥ ਉਸ ਵਾਹਿਗੁਰੂ ਜੀ ਦਾ ਐਸਾ (ਨਿਰੰਜਨੁ) ਜੋ ਮਾਇਆ ਦੇ ਪਰਭਾਵ ਤੋਂ ਰਹਿਤ ਪਵਿਤਰ ਨਾਮ ਹੈ ।

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਜੇ ਕੋਈ ਮਨੁੱਖ ਉਸ ਪ੍ਰਭੂ ਦੇ ਪਵਿਤਰ ਨਾਮ ਨੂੰ ਮੰਨ ਕੇ ਮਨ ਵਿਚ ਵਸਾ ਲੈਂਦਾ ਹੈ, ਤਾਂ ਉਹ ਵੀ ਸੁਧ ਸਰੂਪ ਵਾਹਿਗੁਰੂ ਜੀ ਦਾ ਰੂਪ ਹੋ ਜਾਂਦਾ ਹੈ।੧੫।

ਪੰਚ ਪਰਵਾਣ ਪੰਚ ਪਰਧਾਨੁ ॥

(ਪੰਚ = ਸੰਤ ਜਨ ਜੋ ਵਾਹਿਗੁਰੂ ਦੇ ਭਾਣੇ ਵਿਚ ਰਹਿੰਦੇ ਹੋਏ ਆਪਣੇ ਮਨ ਨੂੰ ਜਿਤ ਲੈਂਦੇ ਹਨ)।

ਉਹ ਸੰਤ ਜਨ ਹੀ ਪ੍ਰਮਾਤਮਾਂ ਦੇ ਦਰਬਾਰ ਵਿਚ ਪਰਵਾਨ ਹੁੰਦੇ ਹਨ ਅਤੇ ਉਹ ਸੰਤ ਜਨ

ਹੀ ਪ੍ਰਮਾਤਮਾਂ ਦੇ ਦਰਬਾਰ ਵਿਚ ਪਰਧਾਨ ਵੀ ਹੁੰਦੇ ਹਨ । ਪੰਚੇ ਪਾਵਹਿ ਦਰਗਹਿ ਮਾਨੁ ॥

ਅਕਾਲ ਪੁਰਖ ਦੇ ਦਰਬਾਰ ਵਿਚ ਵੀ ਉਹ ਪੰਚ ਜਨ ਹੀ ਆਦਰ ਪਾਂਦੇ ਹਨ ।

ਪੰਚੇ ਸੋਹਹਿ ਦਰਿ ਰਾਜਾਨੁ ॥

ਉਹ ਪੰਚ ਜਨ ਹੀ ਵਾਹਿਗੁਰੂ ਦੇ ਦਰਬਾਰ ਦੀ ਸੋਭਾ ਹੁੰਦੇ ਹਨ।

ਪੰਚਾ ਕਾ ਗੁਰੁ ਏਕੁ ਧਿਆਨੁ ॥

ਇਹਨਾਂ ਪੰਚ ਜਨਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਇਕ ਅਕਾਲ ਪੁਰਖ ਹੀ ਹੁੰਦਾ ਹੈ (ਭਾਵ, ਇਹਨਾਂ ਦੀ ਸੁਰਤਿ ਗੁਰ-ਮੰਤਰ (ਵਾਹਿਗੁਰੂ) ਵਿਚ ਹੀ ਟਿੱਕੀ ਰਹਿੰਦੀ ਹੈ, ਗੁਰ-ਸ਼ਬਦ ਵਿਚ ਜੁੜੇ ਰਹਿਣਾ ਹੀ ਇਹਨਾਂ ਦਾ ਅਸਲ ਨਿਸ਼ਾਨਾ ਹੁੰਦਾ ਹੈ)।

ਜੇ ਕੋ ਕਹੈ ਕਰੈ ਵੀਚਾਰੁ ॥

ਜੇ ਕੋਈ ਵਿਅਕਤੀ ਪ੍ਰਭੂ ਅਤੇ ਉਸਦੀ ਬਨਾਈ ਹੋਈ ਸ੍ਰਿਸ਼ਟੀ ਤੇ ਵਿਚਾਰ ਕਰ-ਕਰ ਕੇ ਆਖਣਾ ਸੁਰੂ ਕਰਦਾ ਹੈ ਤਾਂ ਉਸਨੂੰ ਇਹ ਹੀ ਪਤਾ ਚਲਦਾ ਹੈ,

**ਕਰਤੇ ਕੈ ਕਰਣੈ ਨਾਹੀ ਸੁਮਾਰੁ ॥**

Index

ਕਿ ਅਕਾਲ-ਪੁਰਖ ਦੇ (ਕਰਣੈ) ਭਾਵ ਕਾਰਨਾਮਿਆਂ ਦਾ ਕੋਈ (ਸੁਮਾਰੁ) ਲੇਖਾ ਜੋਖਾ ਹੀ ਨਹੀਂ ਭਾਵ

ਉਸਦੀ ਰਚਨਾ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਧੌਲੁ ਧਰਮੁ ਦਇਆ ਕਾ ਪੂਤੁ ॥**

ਧਰਤੀ ਹੇਠ ਕੋਈ ਧੌਲਾ ਬਲਦ ਨਹੀ, ਅਕਾਲ ਪੁਰਖ ਦਾ ਸਾਜਿਆ ਹੋਇਆ (ਧੋਲੁ ਧਰਮੁ) ਕੁਦਰਤੀ ਕਾਨੂੰਨ ਹੀ ਧੌਲਾ ਹੈ। ਧਰਮ ਜੀਵਾਂ ਤੇ ਦਇਆ ਕਰਨ ਦੇ ਨਾਲ ਪੈਦਾ ਹੁੰਦਾ ਹੈ। ਅਸਲ ਵਿਚ

ਦਇਆ ਤੋਂ ਪੈਦਾ ਹੋਣ ਵਾਲਾ ਧਰਮ ਹੀ ਧੋਲਾ ਬਲਦ ਹੈ, ਭਾਵ ਕਿਰਤ ਕਰਨੀ, ਨਾਮ ਜਪਨਾ, ਸੇਵਾ ਕਰਨੀ, ਜੀਵਾਂ ਤੇ ਦਇਆ ਕਰਨੀ ਇਹ ਹੀ ਧਰਮ ਰੂਪੀ ਧੋਲਾ ਹੈ ।

ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

ਜਿਸ ਧੋਲੇ ਰੂਪੀ ਧਰਮ ਨੇ ਸੰਤੋਖ ਸਬਰ ਅਤੇ ਸ਼ੁਕਰ ਦੀ ਭਾਵਨਾ ਨੂੰ ਸਥਾਪਿਤ ਕਰਕੇ ਸਾਰੀ ਸ੍ਰਿਸ਼ਟੀ ਦੀ

ਮਰਯਾਦਾ ਨੂੰ ਕਾਇਮ ਰਖਿਆ ਹੋਇਆ ਹੈ, ਭਾਵ ਸਾਰੀ ਸ੍ਰਿਸ਼ਟੀ ਦਾ (ਕੁਦਰਤੀ ਕਾਨੂੰਨ) ਜੋ ਦਿਸ ਨਹੀਂ ਰਿਹਾ ਇਕ ਮਰਯਾਦਾ ਅਨੁਸਾਰ ਹੀ ਚਲ ਰਿਹਾ ਹੈ । ਜੇ ਕੋ ਬੁਝੈ ਹੋਵੈ ਸਚਿਆਰੁ ॥

ਜੇ ਕੋਈ ਇਹ ਸਮਝ ਲਏ ਕਿ ਧਰਮ ਹੀ ਧੌਲਾ ਬਲਦ ਹੈ ਤਾਂ ਉਹ ਮਹਾਂਪੁਰਸ਼ ਪ੍ਰਮਾਤਮਾ ਦੀ ਪ੍ਰਾਪਤੀ ਕਰਨ ਦੇ ਯੋਗ ਬਣ ਸਕਦਾ ਹੈ ।

ਧਵਲੈ ਉਪਰਿ ਕੇਤਾ ਭਾਰੁ ॥

(ਜੇ ਕੋਈ ਇਹ ਕਹੇ) ਕਿ ਧਰਤੀ ਦੇ ਹੇਠ ਬਲਦ ਹੈ, ਉਸ ਧੌਲੇ ਬਲਦ ਨੇ ਧਰਤੀ ਨੂੰ ੨ ਸਿਰ ਦੇ ਸਿੰਗਾਂ ਤੇ ਚੁਕਿਆ ਹੈ ਤਾਂ ਫਿਰ ਉਹ ਇਹ ਦਸੇ ਕੇ ਧੌਲੇ ਬਲਦ ਤੇ ਕਿੰਨਾਂ ਕੁ ਬੇਅੰਤ ਭਾਰ ਹੈ ।

ਧਰਤੀ ਹੋਰੁ ਪਰੈ ਹੋਰੁ ਹੋਰੁ ॥ ਜੇ ਉਸ ਬਲਦ ਨੂੰ ਸਹਾਰਾ ਦੇਣ ਲਈ ਉਸਦੇ ਹੇਠਾਂ ਹੋਰ ਧਰਤੀ ਹੋਈ,

ਉਸ ਧਰਤੀ ਦੇ ਹੇਠ ਹੋਰ ਬਲਦ, ਉਸ ਤੋਂ ਹੇਠਾਂ ਹੋਰ ਧਰਤੀ ਉਸ ਦੇ ਹੇਠ ਹੋਰ ਬਲਦ, ਫੇਰ ਹੋਰ ਹੋਰ, ਕਿਉਂਕਿ ਧਰਤੀਆਂ ਤਾਂ ਅਣਗਿਣਤ ਹਨ ।

ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥

(ਇਸੇ ਤਰ੍ਹਾਂ ਅਖ਼ੀਰਲੇ) ਬਲਦ ਤੋਂ (ਭਾਰ ਸਹਾਰਨ ਲਈ) ਉਸ ਦੇ ਹੇਠ ਹੋਰ ਕਿਹੜਾ ਆਸਰਾ ਹੋਵੇਗਾ?

ਜੀਅ ਜਾਤਿ ਰੰਗਾ ਕੇ ਨਾਵ ॥

ਇਸ ਜੀਵ ਸ੍ਰਿਸ਼ਟੀ ਵਿਚ ਕਈ ਜ਼ਾਤਾਂ ਦੇ, ਕਈ ਕਿਸਮਾਂ ਦੇ ਅਤੇ ਕਈ ਨਾਵਾਂ ਦੇ ਜੀਵ ਹਨ।

**ਸਭਨਾ ਲਿਖਿਆ ਵੁੜੀ ਕਲਾਮ ॥**

ਪਰ ਸਭ ਜੀਵ-ਜੰਤਾਂ ਦੇ ਸਿਰ ਤੇ (ਵੁੜੀ ਕਲਾਮ) ਪ੍ਰਭੂ ਦੀ ਚਲ ਰਹੀ ਕਲਮ ਨੇ ਲੇਖ ਲਿਖਿਆ ਹੈ ।

**ਏਹੁ ਲੇਖਾ ਲਿਖਿ ਜਾਣੈ ਕੋਇ ॥** ਜੇ ਕੋਈ ਹੋਰ ਜੀਵਾਂ ਦੇ ਕਰਮਾਂ ਨੂੰ ਲਿਖਣਾ ਜਾਣਦਾ ਹੈ, ਤਾਂ ਫਿਰ ਉਹ

ਇਹ ਦੱਸੇ? **ਲੇਖਾ ਲਿਖਿਆ ਕੇਤਾ ਹੋਇ ॥**

ਕਿ ਤਮਾਮ ਜੀਵਾਂ ਦਾ ਲਿਖਿਆ ਹੋਇਆ ਲੇਖਾ ਕਿੰਨਾਂ ਕੁ ਬੇਅੰਤ ਹੋਵੇਗਾ ।

**ਕੇਤਾ ਤਾਣੁ ਸੁਆਲਿਹੁ ਰੂਪੁ ॥**

ਉਸ ਵਾਹਿਗੁਰੂ ਦਾ (ਤਾਣੁ) ਬਲ ਕਿਨਾਂ ਕੁ ਹੈ? ਅਤੇ ਉਸਦਾ ਰੂਪ ਕਿੰਨਾਂ ਕੁ (ਸੁਆਲਿਹੁ) ਸੁੰਦਰ ਹੈ?

ਕੇਤੀ ਦਾਤਿ ਜਾਣੈ ਕੌਣੁ ਕੂਤੁ ॥

ਉਸ ਦੀ (ਦਾਤਿ) ਬਖਸ਼ਿਸ਼ ਕਿਨੀ ਕੁ ਵੱਡੀ ਹੈ?, ਐਸਾ ਕਿਹੜਾ (ਕੂਤੁ) ਹਿਸਾਬੀ ਹੈ, ਜਿਹੜਾ ਇਹ ਜਾਣ ਸਕੇ? ਭਾਵ ਇਸ ਬਾਰੇ ਕੋਈ ਵੀ ਕੁਝ ਵੀ ਬਿਆਨ ਨਹੀਂ ਕਰ ਸਕਦਾ ।

ਕੀਤਾ ਪਸਾਉ ਏਕੋ ਕਵਾਉ ॥ ਸਤਿਗੁਰੂ ਜੀ ਫੁਰਮਾ ਰਹੇ ਹਨ ਅਸਲ ਵਿਚ ਉਸ ਅਕਾਲ ਪੁਰਖ ਨੇ ਇੱਕੋ

ਹੀ (ਕਵਾਉ) ਬਚਨ ਨਾਲ ਇਹ ਸਾਰਾ ਪਸਾਰਾ ਪੈਦਾ ਕੀਤਾ ਹੈ । **ਤਿਸ ਤੇ ਹੋਏ ਲਖ ਦਰੀਆਉ ॥**

ਪ੍ਰਮਾਤਮਾਂ ਦੇ (ਓਅੰਕਾਰ) ਦੇ ਇਕ ਬਚਨ ਤੋਂ ਇਹ ਸਾਰਾ ਪਾਸਾਰਾ ਹੋ ਗਿਆ ਅਤੇ ਲੱਖਾਂ ਪਾਤਾਲਾਂ ਅਤੇ ਆਕਾਸ਼ਾਂ ਦੀ ਜ਼ਿੰਦਗੀ ਦੇ ਦਰਿਆ, ਸੂਖਮ ਲਹਿਰਾਂ ਦੇ ਵਹਿਣ ਪੈਦਾ ਹੋ ਗਏ, ਜਿਸ ਤੋਂ (ਸੂਖਮ = ਜਿਸ ਨੂੰ ਅੱਖਾਂ ਨਾਂ ਦੇਖ ਸਕਣ) ਅਤੇ (ਸਥੂਲ =

ਜਿਸ ਨੂੰ ਅੱਖਾਂ ਦੇਖ ਸਕਣ) ਇਹ ਸੰਸਾਰ ਪੈਦਾ ਹੋਇਆ। ਜਿਸਤੋਂ ਇਹ ਜੀਵ ਸ੍ਰਿਸ਼ਟੀ ਬਣੀ ।

**ਕੁਦਰਤਿ ਕਵਣ ਕਹਾ ਵੀਚਾਰੁ ॥**

ਉਸ ਕਾਦਿਰ ਦੀ ਕੁਦਰਤ ਵੀ ਮਹਾਨ ਹੈ, ਇਹ ਸ੍ਰਿਸ਼ਟੀ ਜਿਸ ਵਿਚ ਕ੍ਰੋੜਾਂ ਖੰਡ-ਬ੍ਰਹਿਮੰਡ ਹਨ, ਏਨਾ ਵੱਡਾ ਪਸਾਰਾ ਕੋਈ ਵੀ ਉਸਦੀ ਵੀਚਾਰ ਵੀ ਨਹੀਂ ਆਖ ਸਕਦਾ ।

ਵਾਰਿਆ ਨ ਜਾਵਾ ਏਕ ਵਾਰ ॥

ਇਹ ਸਾਰਾ ਪਾਸਾਰਾ ਕ੍ਰੋੜਾਂ ਖੰਡ-ਬ੍ਰਹਿਮੰਡ ਉਸ ਪ੍ਰਭੂ ਦੇ ਇਕ ਰੋਮ ਭਾਵ ਸਰੀਰ ਦੇ ਇਕ (ਵਾਰ) ਵਾਲ ਦੇ ਬਰਾਬਰ ਹੀ ਹੈ। ਉਸ ਪ੍ਰਭੂ ਦੀ ਕੁਦਰਤ ਦਾ ਵੀ ਇਕ ਵਾਲ ਭਰ ਵੀ (ਵਾਰਿਆ) ਵਰਣਨ ਨਹੀਂ ਕੀਤਾ ਜਾ ਸਕਦਾ । ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਹੇ ਨਿਰੰਕਾਰ! ਤੂੰ (ਸਦਾ ਸਲਾਮਤਿ) ਹਮੇਸ਼ਾਂ ਸਥਿਰ ਰਹਿਣ ਵਾਲਾ ਹੈਂ ਇਸ ਲਈ ਅਸੀਂ ਹਮੇਸਾਂ ਇਹ ਅਰਦਾਸ ਕਰੀਏ ਹੇ ਵਾਹਿਗੁਰੂ ਜੀ ਜੋ ਆਪ ਜੀ ਨੂੰ ਚੰਗਾ ਲੱਗਦਾ ਹੈ, ਉਹੀ (ਕਾਰ) ਕੰਮ ਮੈਨੂੰ ਚੰਗਾ ਲੱਗੇ, ਭਾਵ ਤੇਰਾ ਭਾਣਾ ਮੀਠਾ ਲਾਗੇ ।੧੬।

ਅਸੰਖ ਜਪ ਅਸੰਖ ਭਾਉ ॥ ਇਸ ਜੀਵ ਸ੍ਰਿਸ਼ਟੀ ਵਿਚ ਅਨਗਿਣਤ ਹੀ (ਜਪ) ਰਸਨਾ ਨਾਲ ਜਪਣ ਵਾਲੇ

ਦੇਵੀ ਦੇਵਤਿਆਂ ਦੇ ਮੰਤਰ ਹਨ, ਅਨੇਕਾਂ ਹੀ (ਭਾਉ) ਭਾਵਨਾ ਨਾਲ ਜਪਨ ਵਾਲੇ ਇਹਨਾਂ ਮੰਤਰਾਂ ਨੂੰ ਜਪ ਰਹੇ ਹਨ ।

**ਅਸੰਖ ਪੂਜਾ ਅਸੰਖ ਤਪ ਤਾਉ ॥**

ਅਨੇਕਾਂ ਪ੍ਰਕਾਰ ਦੀ ਪੂਜਾ ਹੈ, ਅਤੇ ਅਨਗਿਣਤ ਹੀ ਤਪ ਹਨ, ਜਿਨਾਂ ਨੂੰ ਤਪੱਸਵੀ ਲੋਕ (ਤਾਉ) ਸਾਧ ਰਹੇ ਹਨ ।

ਅਸੰਖ ਗਰੰਥ ਮੁਖਿ ਵੇਦ ਪਾਠ ॥

ਅਨੇਕਾਂ ਹੀ (ਗਰੰਥ) ਧਰਮ ਸਾਸਤਰ ਹਨ ਅਤੇ ਅਨੇਕਾਂ ਵੇਦਾਂ ਦੇ ਪਾਠ ਹਨ, ਜਿਨਾਂ ਨੂੰ ਪੰਡਿਤ ਲੋਕ ਜਪ ਰਹੇ ਹਨ ।

ਅਸੰਖ ਜੋਗ ਮਨਿ ਰਹਹਿ ਉਦਾਸ ॥ ਅਨਗਿਣਤ ਹੀ ਜੋਗ ਧਾਰਨ ਕਰਕੇ ਸਾਧਨਾ ਕਰਨ ਵਾਲੇ ਜੋਗੀ ਲੋਕ ਹਨ, ਜੋ ਸੰਸਾਰ ਵੱਲੋਂ ਉਦਾਸ ਰਹਿੰਦੇ ਹਨ ।

**ਅਸੰਖ ਭਗਤ ਗੁਣ ਗਿਆਨ ਵੀਚਾਰ ॥**

ਅਣਗਿਣਤ ਹੀ ਭਗਤ ਹਨ ਜੋ ਅਕਾਲ ਪੁਰਖ ਦੇ ਗੁਣਾਂ ਅਤੇ ਬ੍ਰਹਮ ਦੇ ਗਿਆਨ ਦੀਆਂ ਵਿਚਾਰਾਂ ਕਰਦੇ ਹਨ । **ਅਸੰਖ ਸਤੀ ਅਸੰਖ ਦਾਤਾਰ ॥**

ਅਨੇਕਾਂ ਹੀ (ਸਤੀ) ਸੱਚ ਤੇ ਪਹਿਰਾ ਦੇਣ ਵਾਲੇ ਅਤੇ ਅਣਗਿਣਤ ਹੀ ਦਾਨੀ ਅਤੇ ਦਾਤੇ ਹਨ, ਜੋ ਧੰਨ ਪਦਾਰਥ ਆਦਿਕ ਦਾਨ ਕਰ ਰਹੇ ਹਨ ।

ਅਸੰਖ ਸੂਰ ਮੁਹ ਭਖ ਸਾਰ ॥

ਅਨੇਕਾਂ ਹੀ ਸੂਰਮੇ ਹਨ ਜੋ ਆਪਣੇ ਮੂੰਹਾਂ ਤੇ ਭਾਵ ਸਾਹਮਣੇ ਹੋ ਕੇ (ਭਖ ਸਾਰ) ਸ਼ਾਸਤ੍ਰਾਂ ਦੇ ਵਾਰ ਸਹਾਰਦੇ ਹਨ ।

ਅਸੰਖ ਮੋਨਿ ਲਿਵ ਲਾਇ ਤਾਰ ॥

ਅਨੇਕਾਂ (ਮੋਨਿ) ਮੋਨੀ ਲੋਕ (ਤਾਰ) ਇਕ-ਰਸ ਬ੍ਰਿਤੀ ਜੋੜ ਕੇ ਸਮਾਧੀ ਲਾਉਂਦੇ ਹਨ ।

ਕੁਦਰਤਿ ਕਵਣ ਕਹਾ ਵੀਚਾਰੁ ॥

ਉਸ ਕਾਦਿਰ ਦੀ ਕੁਦਰਤ ਵੀ ਮਹਾਨ ਹੈ, ਇਹ ਜੀਵ ਸ੍ਰਿਸ਼ਟੀ ਜਿਸ ਵਿਚ ਕ੍ਰੋੜਾਂ ਖੰਡ-ਬ੍ਰਹਿਮੰਡ ਹਨ, ਏਨਾ ਵਡਾ ਪਸਾਰਾ ਕੋਈ ਵੀ ਉਸਦੀ ਵੀਚਾਰ ਵੀ ਨਹੀਂ ਆਖ ਸਕਦਾ । ਵਾਰਿਆ ਨ ਜਾਵਾ ਏਕ ਵਾਰ ॥

ਇਹ ਸਾਰਾ ਪਾਸਾਰਾ ਕ੍ਰੋੜਾਂ ਖੰਡ-ਬ੍ਰਹਿਮੰਡ ਉਸ ਪ੍ਰਭੂ ਦੇ ਇਕ ਰੋਮ ਭਾਵ ਸਰੀਰ ਦੇ ਇਕ (ਵਾਰ) ਵਾਲ ਦੇ

ਬਰਾਬਰ ਹੀ ਹੈ। ਉਸ ਪ੍ਰਭੂ ਦੀ ਕੁਦਰਤ ਦਾ ਵੀ ਇਕ ਵਾਲ ਵੀ (ਵਾਰਿਆ) ਵਰਣਨ ਨਹੀਂ ਕੀਤਾ ਜਾ ਸਕਦਾ । **ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

ਹੇ ਨਿਰੰਕਾਰ! ਤੂੰ (ਸਦਾ ਸਲਾਮਤਿ) ਹਮੇਸ਼ਾਂ ਸਥਿਰ ਰਹਿਣ ਵਾਲਾ ਹੈਂ ਇਸ ਲਈ ਅਸੀਂ ਹਮੇਸਾਂ ਇਹ ਅਰਦਾਸ ਕਰੀਏ ਹੇ ਵਾਹਿਗੁਰੂ ਜੀ ਜੋ ਆਪ ਜੀ ਨੂੰ

ਚੰਗਾ ਲੱਗਦਾ ਹੈ, ਉਹੀ (ਕਾਰ) ਕੰਮ ਮੈਨੂੰ ਚੰਗਾ ਲੱਗੇ, ਭਾਵ ਤੇਰਾ ਭਾਣਾ ਮੀਠਾ ਲਾਗੇ ।੧੭।

ਅਸੰਖ ਮੂਰਖ ਅੰਧ ਘੋਰ ॥

ਇਸ ਵਾਹਿਗੁਰੂ ਦੀ ਰਚੀ ਹੋਈ ਸ੍ਰਿਸ਼ਟੀ ਵਿਚ ਅਨਗਿਣਤ ਹੀ ਮੂਰਖ, ਅਤੇ ਅਨੇਕਾਂ ਹੀ ਮਹਾਂ ਅਗਿਆਨੀ ਲੋਕ ਹਨ।

ਅਸੰਖ ਚੋਰ ਹਰਾਮਖੋਰ ॥

ਅਨੇਕਾਂ ਹੀ ਚੋਰ ਹਨ ਅਤੇ ਅਨੇਕਾਂ ਹੀ (ਹਰਾਮਖੋਰ) ਪਰਾਇਆ ਧੰਨ ਮਾਲ ਖਾਣ ਵਾਲੇ ਲੋਕ ਹਨ ।

**ਅਸੰਖ ਅਮਰ ਕਰਿ ਜਾਹਿ ਜੋਰ ॥**

ਅਨੇਕਾਂ ਹੀ ਅਜਿਹੇ ਲੋਕ ਹਨ, ਜੋ (ਜੋਰ) ਧੱਕੇ ਨਾਲ ਹੀ ਆਪਣੀ ਹਕੂਮਤ ਕਰ ਕੇ ਸੰਸਾਰ ਤੋਂ ਚਲੇ ਜਾਂਦੇ ਹਨ । **ਅਸੰਖ ਗਲਵਢ ਹਤਿਆ ਕਮਾਹਿ ॥**

ਅਣਗਿਣਤ ਹੀ ਉਹ ਲੋਕ ਹਨ ਜੋ ਦੂਜਿਆਂ ਦਾ ਗਲ

ਹੀ ਵੱਡ ਦੇਂਦੇ ਹਨ ਤੇ ਹਤਿਆ ਦਾ ਭਾਰ ਸਿਰ ਤੇ ਲੈ ਜਾਂਦੇ ਹਨ । **ਅਸੰਖ ਪਾਪੀ ਪਾਪੁ ਕਰਿ ਜਾਹਿ ॥**

ਅਨੇਕਾਂ ਹੀ ਪਾਪੀ ਲੋਕ ਪਾਪ ਕਰਕੇ ਇਸ ਦੁਨੀਆ ਤੋਂ ਤੁਰ ਜਾਂਦੇ ਹਨ ।

**ਅਸੰਖ ਕੂੜਿਆਰ ਕੂੜੇ ਫਿਰਾਹਿ ॥**

ਅਨੇਕਾਂ ਹੀ ਝੂਠ ਬੋਲਣ ਦੇ ਸੁਭਾਉ ਵਾਲੇ ਲੋਕ ਝੂਠ ਹੀ ਬੋਲੀ ਜਾ ਰਹੇ ਹਨ ।

ਅਸੰਖ ਮਲੇਛ ਮਲੁ ਭਖਿ ਖਾਹਿ ॥

ਅਨੇਕਾਂ ਹੀ (ਮਲੇਛ) ਖੋਟੀ ਬੁੱਧੀ ਵਾਲੇ ਲੋਕ (ਮਲੁ ਭਖਿ) ਗੰਦ ਮੰਦ ਹੀ ਖਾਈ ਜਾ ਰਹੇ ਹਨ ।

ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥

ਅਣਗਿਣਤ ਹੀ ਨਿੰਦਕ ਲੋਕ ਜੋ ਦਿਨ ਰਾਤ ਨਿੰਦਾ ਕਰ ਕਰ ਕੇ ਆਪਣੇ ਸਿਰ ਉੱਤੇ ਨਿੰਦਿਆ ਦਾ ਭਾਰ ਚੁੱਕ ਰਹੇ ਹਨ ।

ਨਾਨਕੁ ਨੀਚੁ ਕਹੈ ਵੀਚਾਰੁ ॥

ਸਤਿਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ, ਉਹ ਇਥੇ (ਨੀਚੁ ਬੁਧੀ ਵਾਲੇ ਜੀਵਾਂ = ਭਾਵ ਨੀਵੀਂ ਸ਼੍ਰੈਣੀ, ਸ੍ਰਿਸ਼ਟੀ ਦੇ ਤਮੋ-ਗੁਣੀ ਜੀਵਾਂ ਦੀ ਵਿਚਾਰ ਦੱਸ ਰਹੇ ਹਨ) ।

ਵਾਰਿਆ ਨ ਜਾਵਾ ਏਕ ਵਾਰ ॥

ਇਹ ਸਾਰਾ ਪਾਸਾਰਾ ਕ੍ਰੋੜਾਂ ਖੰਡ-ਬ੍ਰਹਿਮੰਡ ਉਸ ਪ੍ਰਭੂ ਦੇ ਇਕ ਰੋਮ ਭਾਵ ਸਰੀਰ ਦੇ ਇਕ (ਵਾਰ) ਵਾਲ ਦੇ ਬਰਾਬਰ ਹੀ ਹੈ। ਉਸ ਪ੍ਰਭੂ ਦੀ ਕੁਦਰਤ ਦਾ ਵੀ ਇਕ ਵਾਲ ਵੀ (ਵਾਰਿਆ) ਵਰਣਨ ਨਹੀਂ ਕੀਤਾ ਜਾ ਸਕਦਾ ।

ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਹੇ ਨਿਰੰਕਾਰ! ਤੂੰ (ਸਦਾ ਸਲਾਮਤਿ) ਹਮੇਸ਼ਾਂ ਸਥਿਰ ਰਹਿਣ ਵਾਲਾ ਹੈਂ ਇਸ ਲਈ ਅਸੀਂ ਹਮੇਸਾਂ ਇਹ ਅਰਦਾਸ ਕਰੀਏ ਹੇ ਵਾਹਿਗੁਰੂ ਜੀ ਜੋ ਆਪ ਜੀ ਨੂੰ ਚੰਗਾ ਲੱਗਦਾ ਹੈ, ਉਹੀ (ਕਾਰ) ਕੰਮ ਮੈਨੂੰ ਚੰਗਾ ਲੱਗੇ, ਭਾਵ ਤੇਰਾ ਭਾਣਾ ਮੀਠਾ ਲਾਗੇ ।੧੯।

ਅਸੰਖ ਨਾਵ ਅਸੰਖ ਥਾਵ ॥ ਉਸ ਪ੍ਰਮਾਤਮਾਂ ਦੀ ਬਨਾਈ ਹੋਈ ਇਸ ਜੀਵ ਸ੍ਰਿਸ਼ਟੀ ਦੇ ਵਿਚ ਜੀਵਾਂ ਦੇ

ਅਨੇਕਾਂ ਹੀ ਨਾਮ ਹਨ ਅਤੇ ਅਨੇਕਾਂ ਹੀ ਉਹਨਾਂ ਦੇ ਰਹਿਣ ਲਈ ਟਿਕਾਣੇ ਹਨ ।

**ਅਗੰਮ ਅਗੰਮ ਅਸੰਖ ਲੋਅ ॥**

ਅਨਗਿਣਤ ਹੀ ਉਹਨਾਂ ਜੀਵਾਂ ਦੇ ਰਹਿਣ ਲਈ (ਲੋਅ) ਲੋਕ, ਭਵਨ, ਪਾਤਾਲ ਹਨ। ਜਿਵੇਂ ਮਾਤਲੋਕ, ਸਵਰਗ ਲੋਕ, ਪਾਤਾਲ ਲੋਕ ਅਤੇ ਇੰਦਰ ਲੋਕ ਆਦਿਕ।

ਅਸੰਖ ਕਹਹਿ ਸਿਰਿ ਭਾਰੁ ਹੋਇ ॥

ਪਰ ਜੋ ਮਨੁੱਖ ਕੁਦਰਤ ਦਾ ਲੇਖਾ ਕਰਨ ਵਾਸਤੇ 'ਅਸੰਖ' ਸ਼ਬਦ ਭੀ ਆਖਦੇ ਹਨ, ਉਹਨਾਂ ਦੇ ਸਿਰ ਉੱਤੇ ਭੀ ਭਾਰ ਹੀ ਚੜ੍ਹਦਾ ਹੈ, (ਭਾਵ ਉਹ ਭੀ ਭੁੱਲ ਹੀ ਕਰਦੇ ਹਨ, ਕਿਉਂਕਿ 'ਅਸੰਖ' ਸ਼ਬਦ ਭੀ ਕਾਫੀ ਨਹੀਂ ਹੈ) ।

ਅਖਰੀ ਨਾਮੁ ਅਖਰੀ ਸਾਲਾਹ ॥

ਅੱਖਰਾਂ ਦੀ ਰਾਹੀਂ ਹੀ ਪ੍ਰਭੂ ਦਾ ਨਾਮ ਲਿਖਿਆ ਜਾਂ ਸਿਮਰਿਆ ਜਾਂਦਾ ਹੈ, ਅਤੇ ਉਸ ਦੀ ਸਿਫ਼ਤ-ਸਾਲਾਹ ਭੀ ਅੱਖਰਾਂ ਦੀ ਰਾਹੀਂ ਹੀ ਕੀਤੀ ਜਾਂਦੀ ਹੈ।

ਅਖਰੀ ਗਿਆਨੁ ਗੀਤ ਗੁਣ ਗਾਹ ॥

ਅੱਖਰਾਂ ਰਾਹੀਂ ਪ੍ਰਭੂ ਦਾ ਗਿਆਨ ਉਸਦੀ ਸਿਫਤ-ਸਲਾਹ ਦੇ ਗੀਤ ਅਤੇ ਪ੍ਰਭੂ ਦੇ ਗੁਣਾਂ ਤੇ (ਗਾਹ) ਵੀਚਾਰ ਕੀਤੀ ਜਾਂਦੀ ਹੈ ।

ਅਖਰੀ ਲਿਖਣੁ ਬੋਲਣੁ ਬਾਣਿ ॥

ਅੱਖਰਾਂ ਦੁਆਰਾ ਹੀ ਉਸ ਵਾਹਿਗੁਰੂ ਦੀ (ਬਾਣਿ) ਬਾਣੀ ਦਾ ਲਿਖਣਾ ਅਤੇ ਬੋਲਣਾ ਹੁੰਦਾ ਹੈ ।

ਅਖਰਾ ਸਿਰਿ ਸੰਜੋਗੁ ਵਖਾਣਿ ॥

ਇਹਨਾਂ ਅੱਖਰਾਂ ਦਾ (ਸੰਜੋਗੁ) ਸਬੰਧ ਮੱਥੇ ਤੇ ਲਿਖੇ ਹੋਏ ਭਾਗਾਂ ਨਾਲ ਵੀ (ਵਖਾਣਿ) ਆਖੀਦਾ ਹੈ ।

ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥

ਪ੍ਰਭੂ ਜੋ ਸਭ ਜੀਵਾਂ ਦੇ ਕਰਮਾਂ ਦੇ ਲੇਖ ਲਿਖ ਰਿਹਾ ਹੈ, ਪਰ ਉਸ ਪ੍ਰਭੂ ਦੇ ਸਿਰ ਉੱਤੇ ਕੋਈ ਲੇਖ ਲਿਖਣ ਵਾਲਾ ਨਹੀਂ ਹੈ।

ਜਿਵ ਫੁਰਮਾਏ ਤਿਵ ਤਿਵ ਪਾਹਿ ॥

ਜਿਵੇਂ-ਜਿਵੇਂ ਉਹ ਅਕਾਲ ਪੁਰਖ ਹੁਕਮ ਕਰਦਾ ਹੈ, ਤਿਵੇਂ-ਤਿਵੇਂ ਹੀ ਲੇਖ (ਪਾਹਿ) ਪੈ ਜਾਂਦੇ ਹਨ ।

ਜੇਤਾ ਕੀਤਾ ਤੇਤਾ ਨਾਉ ॥

ਜਿਨਾਂ ਵੀ ਇਹ ਸਾਰਾ ਸੰਸਾਰ ਹੈ (ਨਾਉ) ਨਾਮ ਤੋਂ ਹੀ ਪੈਦਾ ਹੋਇਆ ਹੈ ।

ਵਿਣੁ ਨਾਵੈ ਨਾਹੀ ਕੋ ਥਾਉ ॥

ਉਸ ਨਾਮੀ ਅਤੇ ਉਸਦੇ ਨਾਮ ਤੋਂ ਬਿਨਾਂ ਕੋਈ ਵੀ ਥਾਂ ਖਾਲੀ ਨਹੀਂ ਹੈ ।

ਕੁਦਰਤਿ ਕਵਣ ਕਹਾ ਵੀਚਾਰੁ ॥

ਉਸ ਕਾਦਿਰ ਦੀ ਕੁਦਰਤ ਵੀ ਮਹਾਨ ਹੈ, ਇਹ ਸ੍ਰਿਸ਼ਟੀ ਜਿਸ ਵਿਚ ਕ੍ਰੋੜਾਂ ਖੰਡ-ਬ੍ਰਹਿਮੰਡ ਹਨ, ਏਨਾ ਵੱਡਾ ਪਸਾਰਾ ਕੋਈ ਵੀ ਉਸਦੀ ਵੀਚਾਰ ਵੀ ਨਹੀਂ ਆਖ ਸਕਦਾ । ਵਾਰਿਆ ਨ ਜਾਵਾ ਏਕ ਵਾਰ ॥

ਇਹ ਸਾਰਾ ਪਾਸਾਰਾ ਕ੍ਰੋੜਾਂ ਖੰਡ-ਬ੍ਰਹਿਮੰਡ ਉਸ ਪ੍ਰਭੂ ਦੇ ਇਕ ਰੋਮ ਭਾਵ ਸਰੀਰ ਦੇ ਇਕ (ਵਾਰ) ਵਾਲ ਦੇ ਬਰਾਬਰ ਹੀ ਹੈ। ਉਸ ਪ੍ਰਭੂ ਦੀ ਕੁਦਰਤ ਦਾ ਵੀ

ਇਕ ਵਾਲ ਵੀ (ਵਾਰਿਆ) ਵਰਣਨ ਨਹੀਂ ਕੀਤਾ ਜਾ ਸਕਦਾ ।

ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਹੇ ਨਿਰੰਕਾਰ! ਤੂੰ (ਸਦਾ ਸਲਾਮਤਿ) ਹਮੇਸ਼ਾਂ ਸਥਿਰ ਰਹਿਣ ਵਾਲਾ ਹੈਂ ਇਸ ਲਈ ਅਸੀਂ ਹਮੇਸਾਂ ਇਹ ਅਰਦਾਸ ਕਰੀਏ ਹੇ ਵਾਹਿਗੁਰੂ ਜੀ ਜੋ ਆਪ ਜੀ ਨੂੰ

ਚੰਗਾ ਲੱਗਦਾ ਹੈ, ਉਹੀ (ਕਾਰ) ਕੰਮ ਮੈਨੂੰ ਚੰਗਾ ਲੱਗੇ, ਭਾਵ ਤੇਰਾ ਭਾਣਾ ਮੀਠਾ ਲਾਗੇ ।੧੯।

ਭਰੀਐ ਹਥੁ ਪੈਰੁ ਤਨੁ ਦੇਹ ॥

ਜੇ ਹੱਥ ਪੈਰ ਜਾਂ ਸਰੀਰ ਮਿੱਟੀ ਘੱਟੇ ਨਾਲ ਲਿੱਬੜ ਜਾਏ, ਤਾਂ ਪਾਣੀ ਧੋਤੈ ਉਤਰਸੁ ਖੇਹ ॥

ਪਾਣੀ ਨਾਲ ਧੋਤਿਆਂ ਉਹ ਮੈਲ ਉਤਰ ਜਾਂਦੀ ਹੈ ।

ਮੂਤ ਪਲੀਤੀ ਕਪੜੁ ਹੋਇ ॥

ਜੇ ਕੋਈ ਕੱਪੜਾ (ਮੂਤ) ਮੂਤਰ ਨਾਲ (ਪਲੀਤੀ) ਅਪਵਿੱਤਰ ਹੋ ਜਾਏ, ਤਾਂ

ਦੇ ਸਾਬੂਣੁ ਲਈਐ ਓਹੁ ਧੋਇ ॥

ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ ।

ਭਰੀਐ ਮਤਿ ਪਾਪਾ ਕੈ ਸੰਗਿ ॥ ਇਸ ਮਨੁੱਖ ਦੀ (ਮਤਿ) ਬੁੱਧੀ ਪਾਪਾਂ ਰੂਪੀ ਮੈਲ ਨਾਲ ਭਰ ਜਾਏ, ਤਾਂ

ਓਹੁ ਧੋਪੈ ਨਾਵੈ ਕੈ ਰੰਗਿ ॥

ਉਸਨੂੰ (ਨਾਵੈ ਕੈ ਰੰਗਿ) ਨਾਮ ਨੂੰ ਕਿਸੇ ਰੰਗ ਵਿਚ ਜਪ ਜਪ ਕੇ (ਭਾਵ ਵਾਹਿਗੁਰੂ ਵਾਹਿਗੁਰੂ ਜਪ ਜਪ ਕੇ) ਧੋਤਾ ਜਾ ਸਕਦਾ ਹੈ । ਪੁੰਨੀ ਪਾਪੀ ਆਖਣੁ ਨਾਹਿ ॥ ਪੁੰਨੀ ਜਾਂ ਪਾਪੀ ਸਿਰਫ ਕਹਿਣ ਮਾਤਰ ਹੀ ਨਹੀਂ ਹਨ। ਪਾਪੀ ਅਤੇ ਪੁੰਨੀ ਪ੍ਰਮਾਤਮਾਂ ਦੇ ਹੁਕਮ

ਵਿਚ ਹੀ ਪੁੰਨ ਅਤੇ ਪਾਪ ਕਰਮ ਕਰਦੇ ਹਨ,
ਅਤੇ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਪ੍ਰਮਾਤਮਾਂ ਦੇ ਹੁਕਮ ਅਨੁਸਾਰ ਹੀ ਕੀਤੇ ਚੰਗੇ ਮੰਦੇ ਕਰਮਾਂ ਨੂੰ ਨਾਲ ਹੀ ਲਿਖ ਕੇ ਲੈ ਜਾਂਦੇ ਹਨ ।
ਆਪੇ ਬੀਜਿ ਆਪੇ ਹੀ ਖਾਹੁ ॥ ਇਸ ਤਰਾਂ ਇਹ ਜੀਵ ਪ੍ਰਭੂ ਦੇ ਹੁਕਮ ਵਿਚ ਹੀ ਆਪਣੇ ਹੱਥੀਂ ਬੀਜੇ ਹੋਏ ਕਰਮਾਂ ਦਾ ਫਲ ਆਪ ਹੀ ਖਾਂਦੇ ਹਨ, ਅਤੇ

ਨਾਨਕ ਹੁਕਮੀ ਆਵਹੁ ਜਾਹੁ ॥੨੦॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਇਸ ਤਰਾਂ ਇਹ ਜੀਵ ਪ੍ਰਮਾਤਮਾਂ ਦੇ ਹੁਕਮ ਵਿਚ ਹੀ ਚੌਰਾਸੀ ਲੱਖ ਜੂਨਾਂ ਦੇ ਵਿਚ ਭਟਕਦੇ ਰਹਿੰਦੇ ਹਨ ।੨੦।

ਤੀਰਥੁ ਤਪੁ ਦਇਆ ਦਤੁ ਦਾਨੁ ॥

ਤੀਰਥਾਂ ਤੇ ਜਾਣਾ ਅਤੇ ਜਾ ਕੇ ਤਪ ਕਰਨੇ, ਜੀਵਾਂ ਤੇ ਦਇਆ ਕਰਨੀ ਅਤੇ ਜੀਵਾਂ ਨੂੰ ਦਾਨ ਕਰਨਾ,

ਜੇ ਕੋ ਪਾਵੈ ਤਿਲ ਕਾ ਮਾਨੁ ॥

ਉਸ ਮਨੁੱਖ ਨੂੰ ਇਹ ਸਭ ਕਰਮ ਕਰਨ ਦਾ ਫਲ ਰਤਾ ਜਿੰਨੀ ਮਾਨ ਵਡਿਆਈ ਹੀ ਮਿਲਦੀ ਹੈ।

ਸੁਣਿਆ ਮੰਨਿਆ ਮਨਿ ਕੀਤਾ ਭਾਉ ॥

ਜੋ ਵੀ ਜੀਵ ਪ੍ਰਭੂ ਦੇ ਨਾਮ ਨੂੰ ਸੁਣ ਕੇ ਮੰਨ ਲਏ ਅਤੇ ਫਿਰ ਪ੍ਰਮਾਤਮਾਂ ਨਾਲ ਮਨ ਵਿਚ ਪ੍ਰੇਮ ਭਾਵਨਾ ਬਨਾਏ, ਤਾਂ

ਅੰਤਰਗਤਿ ਤੀਰਥਿ ਮਲਿ ਨਾਉ ॥

ਉਹ ਜੀਵ ਆਪਣੇ ਮਨ ਦੇ ਅੰਦਰ ਦੀ ਮੈਲ ਨੂੰ (ਨਾਮ ਰੂਪੀ ਤੀਰਥ ਵਿਚ) ਭਾਵ ਨਾਮ ਜਪ ਜਪ ਕੇ ਮਲ ਮਲ ਕੇ ਇਸ਼ਨਾਨ ਕਰਵਾ ਲੈਂਦਾ ਹੈ ।

ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਹੇ ਵਾਹਿਗੁਰੂ ਜੀ ਸਾਰੇ ਗੁਣ ਤੇਰੇ ਵਿਚ ਹੀ ਹਨ ਮੇਰੇ ਵਿਚ ਕੋਈ ਗੁਣ

ਨਹੀਂ ਹੈ। ਮੇਰੇ ਤੇ ਕਿਰਪਾ ਕਰੋ ਮੈਨੂੰ ਗੁਣ ਦਿਓ,
ਕਿਉਂਕਿ **ਵਿਣੁ ਗੁਣ ਕੀਤੇ ਭਗਤਿ ਨ ਹੋਇ ॥**
ਬਿਨਾਂ ਗੁਣਾਂ ਦੇ ਧਾਰਣ ਕੀਤੇ ਤੇਰੀ ਭਗਤੀ ਨਹੀਂ ਹੋ ਸਕਦੀ।

(ਸਤਿਗੁਰੂ ਜੀ ਪ੍ਰਮਾਤਮਾਂ ਤੋਂ ਸੁਭ ਗੁਣ ਪ੍ਰਾਪਤ ਕਰਨ ਲਈ ਅਸੀਂ ਕੀ ਕਰੀਏ?)

**ਸੁਅਸਤਿ ਆਥਿ ਬਾਣੀ ਬਰਮਾਉ ॥**

(ਸਤਿਗੁਰੂ ਜੀ ਫੁਰਮਾਂਦੇ ਹਨ) (ਸੁਅਸਤਿ) ਅੰਮ੍ਰਿਤ ਵੇਲੇ, ਅਤੇ (ਆਥਿ) ਸ਼ਾਮ ਨੂੰ, ਉਸ ਵਾਹਿਗੁਰੂ ਜੀ ਦੀ ਸਿਫਤ ਸਲਾਹ ਵਾਲੀ ਬਾਣੀ (ਬਰਮਾਉ) ਉਚਾਰਨ ਕਰੋ, ਕਿਉਂਕਿ ਉਹ ਪ੍ਰਭੂ

ਸਤਿ ਸੁਹਾਣੁ ਸਦਾ ਮਨਿ ਚਾਉ ॥ ਜਿਸਦਾ ਨਾਮ ਹਮੇਸਾਂ (ਸਤਿ) ਸਚ ਰਹਿਣ ਵਾਲਾ ਹੈ, ਜੋ ਬਹੁਤ (ਸੁਹਾਣੁ) ਸੁੰਦਰ ਹੈ, ਉਸਦੇ ਮਨ ਵਿਚ ਹਮੇਸ਼ਾਂ

ਅਨੰਦ ਬਣਿਆ ਰਹਿੰਦਾ ਹੈ ।

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਿਹੜਾ ਉਹ ਵੇਲਾ ਤੇ ਵਕਤ ਸੀ, ਕਿਹੜੀ ਤਾਰੀਖ ਸੀ, ਕਿਹੜਾ ਦਿਨ ਸੀ,

ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥

ਕਿਹੜੀਆਂ ਉਹ ਰੁੱਤਾਂ ਸਨ ਅਤੇ ਕਿਹੜਾ ਉਹ ਮਹੀਨਾ ਸੀ, ਜਦੋਂ ਇਹ ਸਾਰਾ ਪਾਸਾਰਾ ਹੋਇਆ?

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥

ਜਦੋਂ ਇਹ ਸੰਸਾਰ ਬਣਿਆ ਉਸ ਸਮੇਂ ਦਾ ਪਤਾ ਹਿੰਦੂ ਧਰਮ ਦੇ ਪੰਡਤਾਂ ਨੂੰ ਭੀ ਨਾਹ ਲੱਗਾ, ਜੇ ਉਹਨਾਂ ਨੂੰ ਪਤਾ ਲਗਦਾ ਤਾਂ ਉਹ ਵੇਦਾਂ ਜਾਂ ਪੁਰਾਣਾਂ ਵਿਚ (ਲੇਖਿ) ਭਾਵ ਲਿਖ ਦਿੰਦੇ ।

ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ

॥ ਅਤੇ ਉਸ ਸਮੇਂ ਦਾ ਪਤਾ ਇਸਲਾਮ ਧਰਮ ਦੇ

ਕਾਜੀਆਂ ਨੂੰ ਭੀ ਨਾਹ ਲੱਗਾ, ਜੇ ਉਹਨਾਂ ਨੂੰ ਪਤਾ ਲਗਦਾ ਤਾਂ ਉਹ ਕੁਰਾਨ ਵਿਚ ਲਿਖ ਦਿੰਦੇ ।

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥

ਜਦੋਂ ਸ੍ਰਿਸ਼ਟੀ ਦੀ ਰਚਨਾ ਹੋਈ, ਉਸ ਸਮੇਂ ਕਿਹੜੀ ਤਾਰੀਖ ਸੀ, ਕਿਹੜਾ ਵਾਰ ਸੀ, ਕਿਹੜੀ ਰੁੱਤ ਅਤੇ ਕਿਹੜਾ ਮਹੀਨਾ ਸੀ। ਉਸ ਸਮੇਂ ਨੂੰ ਵੱਡੇ ਵੱਡੇ ਗੋਰਖ ਆਦਿਕ ਜੋਗੀ ਭੀ ਨਹੀਂ ਜਾਣ ਸਕੇ।

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਜਦੋਂ ਕਰਤਾ ਪੁਰਖ ਵਾਹਿਗੁਰੂ ਇਸ ਨਾਸਵਾਨ ਸ੍ਰਿਸ਼ਟੀ ਨੂੰ ਬਣਾਂਦਾ ਹੈ, ਉਸ ਬਾਰੇ ਉਹ ਆਪ ਹੀ ਜਾਣਦਾ ਹੈ। ਕਿਉਂਕਿ ਉਸ ਸਮੇਂ ਉਸ ਤੋਂ ਬਿਨਾਂ ਕੋਈ ਹੋਰ ਹੁੰਦਾ ਹੀ ਨਹੀਂ ।

ਭਾਵ - ਜਦੋਂ ਵੀ ਪ੍ਰਭੂ ਚਾਹੁੰਦਾ ਹੈ ਇਸ ਸਾਰੇ ਪਾਸਾਰੇ ਨੂੰ ਖਤਮ ਕਰਕੇ ਆਪਣੇ ਵਿਚ ਹੀ ਲੀਨ ਕਰ ਲੈਂਦਾ ਹੈ, ਅਤੇ ਜਦੋਂ ਉਸਦੇ ਮਨ ਵਿਚ ਆਂਦਾ ਹੈ ਸ੍ਰਿਸ਼ਟੀ ਨੂੰ ਫਿਰ ਦੁਬਾਰਾ ਸਾਜ ਦੇਂਦਾ ਹੈ ।

ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥

**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥** ਉਹ ਪ੍ਰਭੂ ਜਿਸਦਾ (ਨਾ ਰੂਪ ਨਾ ਰੰਗ ਨਾ ਰੇਖ ਭੇਖ) ਮੈਂ ਉਸ ਬਾਰੇ ਕਿਸ ਤਰੀਕੇ ਨਾਲ ਆਖਾਂ, ਕਿਸ ਤਰ੍ਹਾਂ ਦੀ ਸਿਫਤਿ-ਸਾਲਾਹ ਕਰਾਂ, ਅਤੇ ਕਿਉਂ ਕਦੋਂ ਕਿਵੇਂ ਕਿਥੋਂ ਇਹ ਪਾਸਾਰਾ ਹੋਇਆ, ਇਸ ਬੁਧੀ ਦੁਆਰਾ ਕਿਸ ਤਰ੍ਹਾਂ ਇਹ ਸਭ

ਜਾਣਿਆ ਜਾ ਸਕਦਾ ਹੈ?

ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ

॥ (ਸਤਿਗੁਰੂ ਜੀ ਫੁਰਮਾਂਦੇ ਹਨ) ਹਰੇਕ ਜੀਵ ਆਪਣੇ ਆਪ ਨੂੰ ਦੂਜੇ ਨਾਲੋਂ ਵੱਧ ਸਿਆਣਾ ਸਮਝ ਕੇ ਉਸ ਅਕਾਲ ਪੁਰਖ ਦੀ ਵਡਿਆਈ ਦੱਸਣ ਦਾ ਜਤਨ ਕਰਦਾ ਹੈ, ਪਰ ਵਾਹਿਗੁਰੂ ਬਾਰੇ ਪੂਰਨ ਰੂਪ ਵਿਚ ਕੋਈ ਵੀ ਦੱਸ ਨਹੀਂ ਸਕਦਾ।

ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥

ਉਹ ਬਹੁਤ ਵੱਡਾ ਸਾਹਿਬ ਹੈ, ਉਸਦੀ ਵਡਿਆਈ ਵੀ ਬਹੁਤ ਵੱਡੀ ਹੈ ਅਤੇ ਉਸਦਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ ।



ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ

॥੨੧॥

(ਸਤਿਗੁਰੂ ਜੀ ਕਥਨ ਕਰਦੇ ਹਨ) ਜੇ ਕੋਈ ਜੀਵ (ਆਪੌ ਜਾਣੈ) ਹੰਕਾਰ ਵਿਚ ਇਹ ਸਮਝੇ ਕਿ ਇਹ ਕੰਮ ਉਸਦਾ ਕੀਤਾ ਹੋਇਆ ਹੈ। ਤਾਂ ਉਸ ਨੂੰ ਅਗੇ ਰਬ ਦੇ ਦਰਬਾਰ ਵਿਚ ਸੋਭਾ ਨਹੀਂ ਮਿਲਦੀ ।੨੧।

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥

ਪਾਤਾਲਾਂ ਦੇ ਹੇਠ ਹੋਰ ਲੱਖਾਂ ਪਾਤਾਲ ਅਤੇ ਆਕਾਸ਼ਾਂ ਦੇ ਉੱਤੇ ਹੋਰ ਲੱਖਾਂ ਆਕਾਸ਼ ਹਨ ।

ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥

ਵੇਦਾਂ ਦੇ ਕਰਤਾ ਵੈਦਿਕ ਰਿਖੀ, ਉਹਨਾਂ ਲੱਖਾਂ ਪਾਤਾਲਾਂ ਅਤੇ ਆਕਾਸ਼ਾਂ ਦੇ (ਓੜਕ) ਅੰਤ ਦੀ ਭਾਲ ਕਰਦੇ ਕਰਦੇ ਥੱਕ ਗਏ, ਉਹ ਵੀ ਇਹ ਆਖਦੇ ਸਨ, ਕਿ ਪ੍ਰਭੂ ਦੀ ਰਚਨਾ ਬੇਅੰਤ ਹੈ।

ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨ ਜਾਨਹਿ ਅੰਤ ॥

ਪਰਮੇਸਰੁ ਪਾਰਬ੍ਰਹਮੁ ਬੇਅੰਤੁ ॥ (ਰਾਮਕਲੀ ਮਹਲਾ ੫, ਅੰਗ-੮੯੪)

ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ

॥ ਮੁਸਲਮਾਨਾਂ ਦੇ ਧਰਮ ਵਿਚ ਕੁੱਲ ਅਠਾਰਹ ਹਜ਼ਾਰ ਆਲਮ (ਵਿਦਵਾਨ) ਮੰਨੇ ਹਨ, ਮੁਸਲਮਾਨ ਧਰਮ ਦੀਆਂ ਕਿਤਾਬਾਂ ਕੁਰਾਨ,ਅੰਜੀਲ,ਤੌਰੇਤ ਅਤੇ ਜੰਬੂਰ, ਇਹ ਸਭ ਉਸ ਪ੍ਰਭੂ ਨੂੰ ਬੇਅੰਤ ਬੇਅੰਤ ਕਹਿੰਦੇ ਹਨ ।(ਅਸੁਲੂ) ਅਸਲ ਵਿਚ ਇਸ ਸਾਰੇ ਪਾਸਾਰੇ ਦਾ ਮੂਲ ਇਕ (ਧਾਤੁ) ਭਾਵ ਵਾਹਿਗੁਰੂ ਹੀ

ਹੈ, ਉਸਨੇ ਹੀ ਕ੍ਰੋੜਾਂ ਖੰਡ–ਬ੍ਰਹਮੰਡ ਪੈਦਾ ਕੀਤੇ ਹਨ ।

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**

ਜੇ ਉਸ ਪ੍ਰਭੂ ਦੀ ਬੇਅੰਤ ਰਚਨਾ ਦਾ ਕੋਈ (ਲੇਖਾ) ਹਿਸਾਬ ਹੋਵੇ ਜਾਂ ਕੀਤਾ ਜਾ ਸਕਦਾ ਹੋਵੇ ਤਾਂ ਅਸੀਂ ਲਿਖ ਕੇ ਦਸ ਦੇਈਏ, ਪਰ ਉਸ ਪ੍ਰਭੂ ਦੀ ਰਚਨਾ ਦਾ ਹਿਸਾਬ ਕਰਦਿਆਂ (ਲੇਖੈ) ਭਾਵ ਗਿਣਤੀ ਹੀ (ਵਿਣਾਸੁ) ਖਤਮ ਹੋ ਜਾਂਦੀ ਹੈ ।

ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

(ਸਤਿਗੁਰੂ ਜੀ ਫੁਰਮਾਂਦੇ ਹਨ) ਉਸ ਅਕਾਲ ਪੁਰਖ ਨੂੰ ਹੀ ਸਭ ਵੱਡਾ ਵੱਡਾ ਆਖਦੇ ਹਨ, ਪਰ ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ ਕਿ ਉਹ ਕਿੰਨਾਂ ਕੁ ਵੱਡਾ ਹੈ, ਕਿਹੋ ਜਿਹਾ ਹੈ, ਇਹ ਹੋਰ ਕੋਈ ਜਾਣ ਨਹੀਂ ਸਕਦਾ।੨੨।

# ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥

ਵਾਹਿਗੁਰੂ ਦੀ ਹਰ ਵਕਤ ਸਿਫਤ ਸਾਲਾਹ ਕਰਦੇ ਰਹਿਣ ਵਾਲੇ ਭਗਤ ਜਨਾਂ ਨੂੰ ਵੀ ਇਤਨੀ ਸਮਝ ਪ੍ਰਾਪਤ ਨਹੀ ਹੁੰਦੀ ਕਿ ਉਹ ਵਾਹਿਗੁਰੂ ਕਿੰਨਾ ਕੁ ਵੱਡਾ ਹੈ, ਪਰ ਉਸ ਪ੍ਰਭੂ ਦੀ ਸਿਫ਼ਤਿ–ਸਾਲਾਹ ਕਰਨ ਵਾਲੇ ਭਗਤ ਜਨ ਉਸਦਾ ਨਾਮ ਜਪਦੇ ਜਪਦੇ ਅਕਾਲ ਪੁਰਖ ਦੇ ਵਿਚੇ ਹੀ ਲੀਨ ਹੋ ਜਾਂਦੇ ਹਨ।

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**

ਜਿਵੇਂ ਨਦੀਆਂ ਤੇ (ਵਾਹ) ਨਾਲੇ ਸਮੁੰਦਰ ਦੀ ਭਾਲ ਕਰਦੇ ਕਰਦੇ ਅਖੀਰ ਸਮੁੰਦਰ ਦੇ ਵਿਚ ਹੀ ਸਮਾ ਜਾਂਦੇ ਹਨ, ਅਤੇ ਸਮੁੰਦਰ ਦਾ ਹੀ ਰੂਪ ਹੋ ਜਾਂਦੇ ਹਨ। ਉਹ ਨਦੀਆਂ ਅਤੇ ਨਾਲੇ ਸਮੁੰਦਰ ਦੀ ਅੰਤ ਨਹੀਂ ਪਾ ਸਕਦੇ, ਕਿ ਸਮੁੰਦਰ ਕਿੰਨਾ ਕੁ ਵੱਡਾ ਅਤੇ ਡੂੰਗਾ ਹੈ ।

ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥

(ਸਮੁੰਦ ਸਾਹ) ਸਮੁੰਦਰਾਂ ਦੇ ਸ਼ਾਹ ਤੇ (ਸੁਲਤਾਨ) ਧਰਤੀ ਦੇ ਰਾਜੇ, ਜਿਨ੍ਹਾਂ ਦੇ ਕੋਲ (ਗਿਰਹਾ ਸੇਤੀ) ਪਹਾੜਾਂ ਜੇਡੇ ਧਨ-ਦੌਲਤ, ਹੀਰੇ-ਜਵਾਹਰਾਤ ਅਤੇ ਹੋਰ ਪਦਾਰਥਾਂ ਦੇ ਢੇਰ ਹੋਣ ।

ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ

॥੨੩॥

ਜੇ ਉਹ ਪ੍ਰਮਾਤਮਾਂ ਦਾ ਨਾਮ ਨਹੀਂ ਜਪਦੇ ਅਤੇ ਰਾਜਾ ਹੋਣ ਦੇ ਹੰਕਾਰ ਵਿਚ ਰਹਿੰਦੇ ਹਨ, ਉਹ ਜੋ ਪੰਚ ਜਨ ਪ੍ਰਵਾਨ ਹੋ ਚੁਕੇ ਹਨ ਉਹਨਾਂ ਨਾਮ ਜਪਣ ਵਾਲਿਆਂ ਦੀ ਨਜਰ ਵਿਚ ਕੀੜੀ ਦੇ ਬਰਾਬਰ ਭੀ ਨਹੀਂ ਹੁੰਦੇ

।੨੩।

ਅੰਤੁ ਨ ਸਿਫਤੀ ਕਹਣਿ ਨ ਅੰਤੁ ॥

ਉਸ ਪ੍ਰਭੂ ਦੀਆਂ ਸਿਫਤਾਂ ਦਾ ਕੋਈ ਅੰਤ ਨਹੀਂ ਹੈ, ਅਤੇ ਉਸ ਪ੍ਰਭੂ ਦੀਆਂ ਸਿਫਤਾਂ ਕਹਿਣ ਵਾਲਿਆਂ ਦਾ ਵੀ ਕੋਈ ਅੰਤ ਨਹੀਂ ।

ਅੰਤੁ ਨ ਕਰਣੈ ਦੇਣਿ ਨ ਅੰਤੁ ॥

ਅਕਾਲ ਪੁਰਖ ਦੇ (ਕਰਣੈ) ਕਾਰਨਾਮਿਆਂ ਅਤੇ (ਦੇਣਿ) ਦਾਤਾਂ ਦਾ ਵੀ ਕੋਈ ਅੰਤ ਨਹੀਂ ਪਾ ਸਕਦਾ।

ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥

ਪ੍ਰਭੂ ਦੀ ਏਨੀ ਵੱਡੀ ਸ੍ਰਿਸ਼ਟੀ ਨੂੰ ਵੇਖਣ ਅਤੇ ਸੁਣਨ ਨਾਲ ਭੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ।

ਅੰਤੁ ਨ ਜਾਪੈ ਕਿਆ ਮਨਿ ਮੰਤੁ ॥

ਉਸ ਪ੍ਰਭੂ ਦੇ ਮਨ ਵਿਚ ਕੀ ਸਲਾਹ ਮਸਵਰਾ ਚਲ ਰਿਹਾ ਹੈ, ਇਸ ਦਾ ਵੀ ਅੰਤ ਨਹੀਂ ਜਾਣਿਆ ਜਾ ਸਕਦਾ ।

ਅੰਤੁ ਨ ਜਾਪੈ ਕੀਤਾ ਆਕਾਰੁ ॥

ਉਸ ਪ੍ਰਭੂ ਦੇ (ਅਕਾਰ) ਪਾਸਾਰੇ ਦਾ ਕੋਈ ਅੰਤ ਨਹੀਂ ਦਿਸਦਾ ।

ਅੰਤੁ ਨ ਜਾਪੈ ਪਾਰਾਵਾਰੁ ॥

ਇਸ ਸਾਰੇ ਸੰਸਾਰ ਦਾ (ਪਾਰਾਵਾਰੁ) ਭਾਵ ਕਿਉਂ, ਕਦੋਂ, ਕਿਥੋਂ ਬਣਿਆ ਅਤੇ ਕਦੋਂ ਇਹ ਨਾਸ ਹੋਵੇਗਾ, ਇਸ ਗੱਲ ਦਾ ਵੀ ਅੰਤ ਨਹੀਂ ਜਾਣਿਆ ਜਾ ਸਕਦਾ ।

**ਅੰਤ ਕਾਰਣਿ ਕੇਤੇ ਬਿਲਲਾਹਿ ॥**

ਪ੍ਰਭੂ ਅਤੇ ਉਸਦੀ ਰਚਨਾ ਦਾ ਅੰਤ ਲੱਭਣ ਲਈ ਕਿੰਨੇ ਹੀ ਜੀਵ (ਬਿਲਲਾਹਿ) ਤਰਲੋ–ਮੱਛੀ ਹੋ ਰਹੇ ਹਨ, ਪੂਰਾ ਜੋਰ ਲਾ ਰਹੇ ਹਨ,

Index

**ਤਾ ਕੇ ਅੰਤ ਨ ਪਾਏ ਜਾਹਿ ॥**

ਪਰ ਉਸ ਦਾ ਅੰਤ ਪਾਇਆ ਨਹੀਂ ਜਾ ਸਕਦਾ ।

ਏਹੁ ਅੰਤੁ ਨ ਜਾਣੈ ਕੋਇ ॥

ਮੁਕਦੀ ਗਲ ਕਿ ਉਸ ਪ੍ਰਭੂ ਅਤੇ ਉਸਦੀ ਰਚਨਾ ਦਾ ਕੋਈ ਅੰਤ ਪਾ ਹੀ ਨਹੀ ਸਕਦਾ ।

ਬਹੁਤਾ ਕਹੀਐ ਬਹੁਤਾ ਹੋਇ ॥

ਜਿਉਂ ਜਿਉਂ ਇਹ ਗੱਲ ਆਖੀ ਜਾਵੀਏ ਕਿ ਉਹ ਵੱਡਾ ਹੈ, ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ ।

ਵਡਾ ਸਾਹਿਬੁ ਊਚਾ ਥਾਉ ॥

ਉਹ ਅਕਾਲ ਪੁਰਖ ਵੱਡਾ ਪਾਤਸਾਹ ਹੈ ਅਤੇ ਉਸ ਦਾ (ਥਾਉ) ਟਿਕਾਣਾ, ਸਚਖੰਡ ਬਹੁਤ ਉੱਚਾ ਹੈ ।

ਊਚੇ ਉਪਰਿ ਊਚਾ ਨਾਉ ॥

ਉਸ ਉੱਚੇ ਅਸਥਾਨ ਤੇ ਪਹੁੰਚਣ ਲਈ ਪ੍ਰਭੂ ਦਾ ਨਾਮ ਹੀ (ਊਚਾ) ਭਾਵ ਸਭ ਤੋਂ ਵਧੀਆ ਸਾਧਨ ਹੈ ।

ਵਾਹਿਗੁਰੂ ਨਾਮ ਜਹਾਜ ਹੈ ਚੜੈ ਸੋ ਉਤਰੈ ਪਾਰ ॥

ਏਵਡੁ ਊਚਾ ਹੋਵੈ ਕੋਇ ॥

ਜੇ ਕੋਈ ਜੀਵ ਏਨਾ ਵੱਡਾ ਅਤੇ ਉੱਚਾ ਹੋਵੇ ਤਾਂ ਹੀ

ਤਿਸੁ ਊਚੇ ਕਉ ਜਾਣੈ ਸੋਇ ॥

ਉਹ ਏਨੇ ਵੱਡੇ ਅਤੇ ਉੱਚੇ ਪ੍ਰਭੂ ਨੂੰ ਜਾਣ ਸਕਦਾ ਹੈ,

ਭਾਵ ਕੋਈ ਹੋਰ ਉਸ ਵਰਗਾ ਹੈ ਹੀ ਨਹੀਂ ।

ਜੇਵਡੁ ਆਪਿ ਜਾਣੈ ਆਪਿ ਆਪਿ ॥

ਜਿੰਨਾਂ ਵੱਡਾ ਉਹ ਪ੍ਰਭੂ ਆਪ ਹੈ, ਉਸ ਨੂੰ ਉਹ ਵਾਹਿਗੁਰੂ ਆਪ ਹੀ ਜਾਣਦਾ ਹੈ ।

ਨਾਨਕ ਨਦਰੀ ਕਰਮੀ ਦਾਤਿ ॥੨੪॥

(ਸਤਿਗੁਰੂ ਜੀ ਕਥਨ ਕਰਦੇ ਹਨ) ਜੇ ਕਿਸੇ ਜੀਵ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਇਹ ਉਸ ਜੀਵ ਦੀ ਮਿਹਨਤ ਦਾ ਫਲ ਨਹੀਂ ਹੈ, ਇਹ ਉਸ (ਨਦਰੀ) ਪ੍ਰਭੂ ਦੀ (ਕਰਮੀ) ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦੀ ਹੈ।੨੪।

ਬਹੁਤਾ ਕਰਮੁ ਲਿਖਿਆ ਨਾ ਜਾਇ ॥

ਅਕਾਲ ਪੁਰਖ ਦੀ ਬਖ਼ਸ਼ਸ਼ ਏਡੀ ਵੱਡੀ ਹੈ ਕਿ ਲਿਖਿਆਂ ਵੀ ਲਿੱਖੀ ਨਹੀਂ ਜਾ ਸਕਦੀ।

ਵਡਾ ਦਾਤਾ ਤਿਲੁ ਨ ਤਮਾਇ ॥

ਉਸ ਬਹੁਤ ਵੱਡੇ ਦਾਤਾਰ ਪਾਤਸਾਹ ਨੂੰ ਕਿਸੇ ਕੋਲੋਂ ਤਿਲ ਜਿੰਨੀ ਵੀ ਮੰਗਣ ਦੀ ਇੱਛਾ ਨਹੀਂ ਹੈ ।

ਕੇਤੇ ਮੰਗਹਿ ਜੋਧ ਅਪਾਰ ॥

ਬੇਅੰਤ ਜੋਧੇ ਅਤੇ ਕਈ ਹੋਰ ਅਜਿਹੇ, ਜੋ ਅਕਾਲ ਪੁਰਖ ਦੇ ਕੋਲੋਂ ਮੰਗ ਰਹੇ ਹਨ ।

ਕੇਤਿਆ ਗਣਤ ਨਹੀ ਵੀਚਾਰੁ ॥

ਜਿਨ੍ਹਾਂ ਦੀ ਨਾ ਹੀ ਕੋਈ ਗਿਣਤੀ ਅਤੇ ਨਾ ਹੀ ਕੋਈ ਵਿਚਾਰ ਕੀਤੀ ਜਾ ਸਕਦੀ ਹੈ । ਕੇਤੇ ਖਪਿ ਤੁਟਹਿ ਵੇਕਾਰ ॥ ਬੇਅੰਤ ਜੀਵ ਅਕਾਲ ਪੁਰਖ ਦੇ ਕੋਲੋਂ ਦਾਤਾਂ ਪ੍ਰਾਪਤ ਕਰ ਕੇ ਵਿਕਾਰਾਂ ਵਿਚ ਹੀ ਖਪ ਕੇ

ਨਾਸ ਹੋ ਜਾਂਦੇ ਹਨ । **ਕੇਤੇ ਲੈ ਲੈ ਮੁਕਰੁ ਪਾਹਿ ॥**
ਬੇਅੰਤ ਜੀਵ ਅਕਾਲ ਪੁਰਖ ਦੇ ਕੋਲੋਂ ਦਾਤਾਂ ਪ੍ਰਾਪਤ ਕਰ ਕੇ ਮੁਕਰ ਜਾਂਦੇ ਹਨ, ਅਤੇ ਹਮੇਸਾਂ ਇਹ ਕਹਿੰਦੇ ਹਨ ਵਾਹਿਗੁਰੂ ਨੇ ਸਾਨੂੰ ਕੀ ਦਿਤਾ ਕਦੇ ਇਹ ਵੀ ਨਹੀ ਆਖਦੇ ਵਾਹਿਗੁਰੂ ਤੇਰਾ ਸ਼ੁਕਰ ਹੈ ।
**ਕੇਤੇ ਮੂਰਖ ਖਾਹੀ ਖਾਹਿ ॥** ਅਨੇਕਾਂ ਮੂਰਖ ਪਦਾਰਥ ਲੈ ਕੇ ਖਾਈ ਹੀ ਜਾ ਰਹੇ ਹਨ, ਪਰ ਉਸ ਦਾਤੇ ਨੂੰ

ਕਦੇ ਚੇਤੇ ਹੀ ਨਹੀਂ ਕਰਦੇ ।

ਕੇਤਿਆ ਦੂਖ ਭੂਖ ਸਦ ਮਾਰ ॥

ਅਨੇਕਾਂ ਜੀਵਾਂ ਨੂੰ ਸਦਾ ਦੁਖ ਅਤੇ ਭੁਖ ਦੀ ਹੀ ਮਾਰ ਪੈਂਦੀ ਹੈ। ਪਰ ਹੇ ਅਕਾਲ ਪੁਰਖ!

ਏਹਿ ਭਿ ਦਾਤਿ ਤੇਰੀ ਦਾਤਾਰ ॥ ਇਹ ਭੀ ਤੇਰੀ ਬਖ਼ਸ਼ਸ਼ ਹੀ ਹੈ, ਕਿਉਂਕਿ ਇਹਨਾਂ ਦੁੱਖਾਂ ਅਤੇ ਭੁੱਖ

ਦੇ ਕਾਰਨ ਹੀ ਕਈ ਜੀਵਾਂ ਨੂੰ ਤੇਰੇ ਹੁਕਮ ਵਿਚ ਚੱਲਣ ਦੀ ਸਮਝ ਪੈਂਦੀ ਹੈ ।

ਬੰਦਿ ਖਲਾਸੀ ਭਾਣੈ ਹੋਇ ॥

ਇਸ ਮਾਇਆਵੀ ਜਾਲ ਤੋਂ ਛੁਟਕਾਰਾ ਵਾਹਿਗੁਰੂ ਦੇ ਭਾਣੇ ਵਿਚ ਚਲਣ ਨਾਲ ਹੀ ਹੁੰਦਾ ਹੈ ।

ਹੋਰੁ ਆਖਿ ਨ ਸਕੈ ਕੋਇ ॥ ਮਾਇਆਵੀ ਜਾਲ ਤੋਂ ਛੁਟਕਾਰੇ ਦਾ ਕੋਈ ਹੋਰ ਤਰੀਕਾ ਹੋਰ ਕੋਈ ਵੀ

ਦੱਸ ਨਹੀਂ ਸਕਦਾ । ਜੇ ਕੋ ਖਾਇਕੁ ਆਖਣਿ ਪਾਇ ॥

ਪਰ ਜੇ ਕੋਈ ਮੂਰਖ, ਢੌਂਗੀ ਇਸ ਮਾਇਆਵੀ ਜਾਲ ਤੋਂ ਛੁਟਕਾਰੇ ਲਈ ਕਹੇ, ਮੈਂ ਤੁਹਾਨੂੰ ਪ੍ਰਕਾਸ ਦਿਖਾ ਦਿੰਦਾ ਹਾਂ, ਪ੍ਰਮਾਤਮਾਂ ਦੇ ਦਰਸਨ ਕਰਵਾ ਦਿੰਦਾ ਹਾਂ, ਓਹੁ ਜਾਣੈ ਜੇਤੀਆ ਮੁਹਿ ਖਾਇ ॥ ਤਾਂ ਫਿਰ ਉਹੀ ਜਾਣੇਗਾ ਕਿਨੀਆਂ ਸਰਮਿੰਦਗੀ ਦੀਆਂ ਚੋਟਾਂ ਉਸ ਨੂੰ (ਇਸ ਮੂਰਖਤਾ ਦੇ ਕਾਰਨ) ਆਪਣੇ ਮੂੰਹ

ਉੱਤੇ ਖਾਣੀਆਂ ਪੈਣਗੀਆਂ । **ਆਪੇ ਜਾਣੈ ਆਪੇ ਦੇਇ ॥** ਸਾਰੀ ਸ੍ਰਿਸ਼ਟੀ ਦੀਆਂ ਜਿੰਨੀਆਂ ਵੀ ਲੋੜਾਂ ਹਨ ਵਾਹਿਗੁਰੂ ਆਪ ਹੀ ਜਾਣਦੇ ਹਨ, ਅਤੇ ਆਪ ਹੀ ਸਭ ਨੂੰ ਕਰਮਾਂ ਅਨੁਸਾਰ ਦਾਤਾਂ ਦੇ ਰਹੇ ਹਨ,

**ਆਖਹਿ ਸਿ ਭਿ ਕੇਈ ਕੇਇ ॥** ਕਈ ਅਜਿਹੇ ਵੀ ਹਨ ਜਿਨਾਂ ਨੂੰ ਵਾਹਿਗੁਰੂ ਦੇ ਦਾਤਾ ਹੋਣ ਤੇ ਪੂਰਨ ਨਿਛਚਾ ਹੈ ।

ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਜਿਸ ਮਨੁੱਖ ਨੂੰ ਪ੍ਰਭੂ ਆਪਣੀ ਸਿਫ਼ਤ ਸਾਲਾਹ, ਭਗਤੀ, ਸਿਮਰਨ ਇਹ ਵੱਡੀ ਦਾਤ ਬਖਸ਼ਦਾ ਹੈ । (ਸਤਿਗੁਰੂ ਜੀ ਕਥਨ ਕਰਦੇ ਹਨ) ਉਹ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ ।੨੫।

ਅਮੁਲ ਗੁਣ ਅਮੁਲ ਵਾਪਾਰ ॥

ਵਾਹਿਗੁਰੂ ਜੀ ਦੇ (ਸਤ, ਸੰਤੋਖ, ਖਿਮਾਂ, ਦਇਆ ਆਦਿਕ) ਗੁਣ ਅਮੋਲਕ ਹਨ, ਇਹਨਾਂ ਗੁਣਾਂ ਦਾ (ਵਪਾਰ) ਲੈਣ ਦੇਣ ਭੀ ਅਮੋਲਕ ਹੈ ।

ਅਮੁਲ ਵਾਪਾਰੀਏ ਅਮੁਲ ਭੰਡਾਰ ॥

ਇਹਨਾਂ ਗੁਣਾਂ ਦੇ ਵਾਪਾਰੀ ਭਗਤ ਜਨ ਵੀ ਅਮੋਲਕ ਹਨ, ਉਸ ਪ੍ਰਭੂ ਦੇ ਭੰਡਾਰੇ ਭੀ ਅਮੋਲਕ ਹਨ ।

**ਅਮੁਲ ਆਵਹਿ ਅਮੁਲ ਲੈ ਜਾਹਿ ॥**

ਵਾਹਿਗੁਰੂ ਜੀ ਦੇ ਇਨਾਂ ਗੁਣਾਂ ਨੂੰ ਲੈਣ ਵਾਲੇ ਉਹ ਭਗਤ ਜਨ ਵੀ ਅਮੋਲਕ ਹਨ, ਜੋ ਇਸ ਵਪਾਰ ਲਈ ਸੰਸਾਰ ਵਿਚ ਆਂਦੇ ਹਨ। ਉਹ ਭੀ ਅਮੋਲਕ ਹਨ, ਜੋ ਇਹ ਗੁਣ ਇਕੱਠੇ ਕਰ ਕੇ ਲੈ ਜਾਂਦੇ ਹਨ ।

**ਅਮੁਲ ਭਾਇ ਅਮੁਲਾ ਸਮਾਹਿ ॥** ਵਾਹਿਗੁਰੂ ਜੀ ਦਾ (ਭਾਇ) ਪ੍ਰੇਮ ਅਮੋਲਕ ਹੈ ਉਸ ਵਿਚ ਸਮਾਉਣ ਵਾਲੇ

ਭਾਵ ਇਸ ਪ੍ਰੇਮ ਦਾ ਅਨੰਦ ਮਾਨਣ ਵਾਲੇ ਵੀ ਅਮੋਲਕ ਹਨ ।

**ਅਮੁਲੁ ਧਰਮੁ ਅਮੁਲੁ ਦੀਬਾਣੁ ॥**

ਪ੍ਰਭੂ ਦਾ (ਧਰਮੁ) ਭਾਵ ਸੱਚਾ ਇਨਸਾਫ ਵੀ ਅਮੋਲਕ ਹੈ, ਉਸ ਦਾ (ਦੀਬਾਣੁ) ਸੱਚਾ ਦਰਬਾਰ ਵੀ ਅਮੋਲਕ ਹੈ । **ਅਮੁਲੁ ਤੁਲੁ ਅਮੁਲੁ ਪਰਵਾਣੁ ॥** ਉਹ (ਤੁਲੁ) ਤੱਕੜੀ ਅਤੇ (ਪਰਵਾਣੁ) ਵੱਟੇ ਵੀ ਅਮੋਲਕ ਹਨ,

ਜਿਸ ਨਾਲ ਉਹ ਵਾਹਿਗੁਰੂ ਜੀਵਾਂ ਦੇ ਚੰਗੇ-ਮੰਦੇ ਕਰਮਾਂ ਨੂੰ ਤੋਲਦਾ ਹੈ ।

ਅਮੁਲੁ ਬਖਸੀਸ ਅਮੁਲੁ ਨੀਸਾਣੁ ॥

ਪ੍ਰਭੂ ਦੀਆਂ ਬਖ਼ਸ਼ਿਸ਼ਾਂ ਭੀ ਅਮੋਲਕ ਹਨ, ਉਸ ਦੇ (ਨੀਸਾਣੁ) ਪੌਣ-ਪਾਣੀ ਧਰਤੀ ਆਕਾਸ਼ ਆਦਿਕ ਸਾਰਾ ਕੁਝ ਅਮੋਲਕ ਹਨ।

ਅਮੁਲੁ ਕਰਮੁ ਅਮੁਲੁ ਫੁਰਮਾਣੁ ॥

ਉਸ ਦੀ ਕਿਰਪਾ ਅਮੋਲਕ ਹੈ ਤੇ ਉਸਦਾ ਹੁਕਮ ਭੀ
ਅਮੋਲਕ ਹੈ । ਅਮੁਲੋ ਅਮੁਲੁ ਆਖਿਆ ਨ ਜਾਇ ॥
ਉਹ ਵਾਹਿਗੁਰੂ ਵੀ ਅਮੋਲਕ ਹੈ, ਉਸਦੀ ਹਰ ਵਸਤੂ
ਵੀ ਅਮੋਲਕ ਹੈ, ਇਸ ਲਈ ਉਸ ਬਾਰੇ ਕੁਝ ਵੀ
ਆਖਿਆ ਨਹੀਂ ਜਾ ਸਕਦਾ। ਆਖਿ ਆਖਿ ਰਹੇ
ਲਿਵ ਲਾਇ ॥ ਭਗਤ ਜਨ ਉਸ ਪ੍ਰਭੂ ਦੇ ਬੇਅੰਤ ਗੁਣਾਂ

ਨੂੰ ਆਖਦੇ-ਆਖਦੇ ਉਸੇ ਵਿਚ ਹੀ ਸੁਰਤ ਜੋੜ ਕੇ ਲੀਨ ਹੋ ਜਾਂਦੇ ਹਨ । **ਆਖਹਿ ਵੇਦ ਪਾਠ ਪੁਰਾਣ ॥**

ਚਾਰੇ ਵੇਦ ਅਤੇ ਅਠਾਰਾਂ ਪੁਰਾਣ, ਇਨਾਂ ਦੇ ਪਾਠ ਪ੍ਰਭੂ ਦੇ ਗੁਣਾਂ ਦਾ ਵਰਨਣ ਕਰ ਰਹੇ ਹਨ।

**ਆਖਹਿ ਪੜੇ ਕਰਹਿ ਵਖਿਆਣ ॥** ਅਨੇਕਾਂ ਪੰਡਿਤ ਲੋਕ ਇਨਾਂ ਵੇਦਾਂ ਅਤੇ ਪੁਰਾਣਾਂ ਨੂੰ ਪੜ-ਪੜ ਕੇ (ਵਖਿਆਨ) ਵਿਆਖਿਆ ਕਰ ਰਹੇ ਹਨ ।

ਆਖਹਿ ਬਰਮੇ ਆਖਹਿ ਇੰਦ ॥ ਕਈ ਬ੍ਰਹਮੇ, ਕਈ ਇੰਦਰ ਅਕਾਲ ਪੁਰਖ ਦਾ ਜਸ ਗਾ ਰਹੇ ਹਨ ।

ਆਖਹਿ ਗੋਪੀ ਤੈ ਗੋਵਿੰਦ ॥ ਕਈ ਗੋਪੀਆਂ ਤੇ ਕਈ ਕ੍ਰਿਸ਼ਨ ਅਕਾਲ ਪੁਰਖ ਦਾ ਜਸ ਗਾ ਰਹੇ ਹਨ ।

ਆਖਹਿ ਈਸਰ ਆਖਹਿ ਸਿਧ ॥ ਕਈ ਸ਼ਿਵ ਤੇ ਕਈ ਸਿੱਧ ਲੋਕ ਪ੍ਰਭੂ ਦਾ ਜਸ ਗਾ ਰਹੇ ਹਨ ।

ਆਖਹਿ ਕੇਤੇ ਕੀਤੇ ਬੁਧ ॥

ਕਿਤਨੇ ਹੀ (ਬੁਧ) ਬੁਧ ਧਰਮ ਵਾਲੇ, ਬੁਧ ਗ੍ਰਿਹ, ਬੁਧੀ ਮਾਨ ਲੋਕ ਪ੍ਰਭੂ ਦੇ ਗੁਣ ਗਾ ਰਹੇ ਹਨ।

ਆਖਹਿ ਦਾਨਵ ਆਖਹਿ ਦੇਵ ॥

ਪ੍ਰਭੂ ਦੇ ਜਸ ਨੂੰ ਦੈਂਤ ਅਤੇ (ਦੇਵ) ਦੇਵਤਾ–ਸੁਭਾਉ ਮਨੁੱਖ ਵੀ ਕਹ ਰਹੇ ਹਨ ।

ਆਖਹਿ ਸੁਰਿ ਨਰ ਮੁਨਿ ਜਨ ਸੇਵ ॥

ਮੁਨੀ ਲੋਕ ਤੇ ਸੇਵਾ ਕਰਨ ਵਾਲੇ ਲੋਕ ਪ੍ਰਭੂ ਦਾ ਜਸ ਗਾ ਰਹੇ ਹਨ ।

ਕੇਤੇ ਆਖਹਿ ਆਖਣਿ ਪਾਹਿ ॥

ਕਈ ਪ੍ਰਭੂ ਦਾ ਜਸ ਕਹਿ ਰਹੇ ਹਨ ਕਈ ਕਹਿਣ ਦਾ (ਪਾਹਿ) ਯਤਨ ਕਰ ਰਹੇ ਹਨ ।

ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥

ਅਤੇ ਕਈ ਕਹਿੰਦੇ-ਕਹਿੰਦੇ ਇਸ ਜਗਤ ਤੋਂ ਤੁਰੇ ਜਾ ਰਹੇ ਹਨ। **ਏਤੇ ਕੀਤੇ ਹੋਰਿ ਕਰੇਹਿ ॥**

ਸੰਸਾਰ ਵਿਚ ਜਿੰਨੇ ਬੇਅੰਤ ਜੀਵ ਪ੍ਰਭੂ ਨੇ ਪੈਦਾ ਕੀਤੇ ਹੋਏ ਹਨ ਪਰ ਜੇ ਪ੍ਰਭੂ ਏਨੇ ਹੀ ਹੋਰ ਜੀਵ ਪੈਦਾ ਕਰ ਦੇਵੇ, **ਆਖਿ ਨ ਸਕਹਿ ਕੇਈ ਕੇਇ ॥**

ਤਾਂ ਭੀ ਕੋਈ ਵੀ ਜੀਵ ਉਸਦੇ ਜਸ ਨੂੰ ਪੂਰਨ ਰੂਪ ਵਿਚ ਵਰਨਣ ਨਹੀਂ ਕਰ ਸਕਦਾ ।

ਜੇਵਡੁ ਭਾਵੈ ਤੇਵਡੁ ਹੋਇ ॥ ਪਰਮਾਤਮਾ ਜਿਤਨਾ ਵੱਡਾ ਚਾਹੁੰਦਾ ਹੈ ਉਤਨਾ ਹੀ ਵੱਡਾ ਹੋ ਜਾਂਦਾ ਹੈ ।

ਨਾਨਕ ਜਾਣੈ ਸਾਚਾ ਸੋਇ ॥

(ਸਤਿਗੁਰੂ ਜੀ ਕਥਨ ਕਰਦੇ ਹਨ) ਉਹ ਅਕਾਲ ਪੁਰਖ ਵਾਹਿਗੁਰੂ ਆਪਣੇ ਬਾਰੇ ਆਪ ਹੀ ਜਾਣਦਾ ਹੈ, ਕਿ ਉਹ ਕਿੰਨਾਂ ਕੁ ਵੱਡਾ ਹੈ ।

ਜੇ ਕੋ ਆਖੈ ਬੋਲੁਵਿਗਾੜੁ ॥

ਜੇ ਕੋਈ ਮੂਰਖ ਮਨੁੱਖ ਦੱਸਣ ਲੱਗੇ ਕਿ ਅਕਾਲ ਪੁਰਖ ਕਿੰਨਾਂ ਵੱਡਾ ਹੈ,

ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਤਾਂ ਉਹ ਮਨੁੱਖ ਮੂਰਖਾਂ ਦਾ ਵੱਡਾ ਮੂਰਖ ਭਾਵ ਮੂਰਖਾਂ ਦਾ ਸਰਦਾਰ ਲਿਖਿਆ ਜਾਂਦਾ ਹੈ।੨੬।

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥

(ਹੇ ਨਿਰੰਕਾਰ!) ਤੇਰਾ ਉਹ ਦਰ-ਘਰ ਕਿਹੋ ਜਿਹਾ ਹੈ, ਜਿੱਥੇ ਬੈਠ ਕੇ ਤੂੰ ਸਾਰੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ ।

ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥

ਤੇਰੇ ਦਰ ਦੇ ਅਗੇ ਅਨੇਕਾਂ ਵਾਜੇ ਵਜ ਰਹੇ ਹਨ, ਅਤੇ ਅਨਗਿਣਤ ਹੀ ਉਨ੍ਹਾਂ ਵਿਚੋਂ ਸੁਰਾਂ ਨਿਕਲ ਰਹੀਆਂ ਹਨ, ਅਤੇ ਬੇਅੰਤ ਹੀ ਜੀਵ

(ਉਹਨਾਂ ਵਾਜਿਆਂ ਨੂੰ) ਵਜਾਣ ਵਾਲੇ ਹਨ ।

ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥

ਤੇਰੇ ਦਰ ਦੇ ਅੱਗੇ ਅਨੇਕਾਂ ਰਾਗ ਆਪਣੇ ਪਰੀਵਾਰਾਂ ਸਮੇਤ ਬੈਠੇ ਹਨ, ਅਤੇ ਅਨੇਕਾਂ ਹੀ ਉਹਨਾਂ ਰਾਗ-ਰਾਗਨੀਆਂ ਨੂੰ ਗਾਉਣ ਵਾਲੇ ਤੇਰੇ ਦਰ ਦੇ ਅੱਗੇ ਬੈਠੇ ਗਾ ਰਹੇ ਹਨ । ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥

(ਹੇ ਨਿਰੰਕਾਰ!) ਹਵਾ, ਪਾਣੀ, ਬੈਸੰਤਰ=ਅਗਨੀ ਆਦਿਕ ਤੱਤ ਇਹ ਸਭ ਤੇਰਾ ਹੀ ਜਸ ਗਾ ਰਹੇ ਹਨ। ਧਰਮਰਾਜ ਵੀ ਤੇਰੇ (ਦੁਆਰੇ) ਭਾਵ ਤੇਰੇ ਦਰ ਤੇ ਖੜ੍ਹਾ ਤੇਰੇ ਜਸ ਨੂੰ ਗਾ ਰਿਹਾ ਹੈ ।

**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥** ਹਰੇਕ ਜੀਵ ਦੇ ਨਾਲ ਹੀ ਚਿੱਤਰ-ਗੁਪਤ (ਦੋ ਕੈਮਰੇ ਚਲ ਰਹੇ ਹਨ) ਜੋ ਲੇਖੇ ਨੂੰ

ਲਿਖਣਾ ਜਾਣਦੇ ਹਨ, ਉਹ ਜੀਵਾਂ ਦੇ ਚੰਗੇ-ਮੰਦੇ ਕਰਮਾਂ ਦੇ ਲੇਖੇ ਨੂੰ ਲਿਖ ਰਹੇ ਹਨ, ਅਤੇ ਉਨ੍ਹਾਂ ਦੇ ਲਿਖੇ ਹੋਏ ਨੂੰ ਧਰਮਰਾਜ ਵਿਚਾਰਦਾ ਹੈ, ਉਹ ਚਿੱਤਰ-ਗੁਪਤ ਵੀ ਤੇਰਾ ਹੀ ਜਸ ਗਾ ਰਹੇ ਹਨ ।

ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥

(ਹੇ ਪ੍ਰਭੂ !) ਅਨੇਕਾਂ ਸ਼ਿਵ ਬ੍ਰਹਮੇ ਅਤੇ ਦੇਵੀਆਂ ਸਭ ਤੈਨੂੰ ਗਾ ਰਹੇ ਹਨ, ਇਹ ਸਭ ਅਤਿ ਸੁੰਦਰ ਹਨ ਤੇਰੇ

ਹੀ ਸ਼ਿੰਗਾਰੇ ਹੋਏ ਤੇਰੇ ਦਰ ਤੇ ਸੋਭ ਰਹੇ ਹਨ ।

ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥

ਕਈ ਇੰਦਰ ਆਪਣੇ ਦਰਬਾਰੀਆਂ ਅਤੇ ਹੋਰ ਦੇਵਤਿਆਂ ਸਮੇਤ ਤੇਰੇ ਦਰ ਤੇ ਬੈਠੇ ਤੇਰੇ ਜਸ ਨੂੰ ਗਾ ਰਹੇ ਹਨ ।

ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥

ਸਿੱਧ ਲੋਕ ਸਮਾਧੀਆਂ ਲਾ ਕੇ ਬੈਠੇ ਹੋਏ ਤੇਰੇ ਜਸ ਨੂੰ ਗਾ ਰਹੇ ਹਨ,ਅਤੇ ਅਨੇਕਾਂ ਸਾਧ ਲੋਕ ਜਿਹੜੇ ਸਾਧਨਾ ਕਰ ਕਰ ਕੇ (ਮਨ ਨੂੰ ਸਾਧਨ ਵਾਲੇ) ਤੇਰੇ ਗੁਣਾਂ ਅਤੇ ਵਡਿਆਈਆਂ ਤੇ ਵਿਚਾਰ ਕਰ ਕੇ ਤੇਰੇ ਜਸ ਨੂੰ ਗਾ ਰਹੇ ਹਨ ।

ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥

(ਜਤੀ) ਜਤ ਰਖਣ ਵਾਲੇ, (ਸਤੀ) ਸਚ ਤੇ ਪਹਿਰਾ ਦੇਣ ਵਾਲੇ ਅਤੇ ਸੰਤੋਖ ਵਾਲੇ ਲੋਕ ਤੇਰੇ ਜਸ ਨੂੰ ਗਾ ਰਹੇ ਹਨ ਅਤੇ ਅਨੇਕਾਂ (ਵੀਰ ਕਰਾਰੇ) ਬਹਾਦਰ ਬਹੁਤ ਬਲ ਵਾਲੇ ਸੂਰਮੇ ਤੇਰੇ ਜਸ ਨੂੰ ਗਾ ਰਹੇ ਹਨ।

ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥

(ਹੇ ਅਕਾਲ ਪੁਰਖ!) ਵਿਦਵਾਨ ਤੇ ਮਹਾਂਰਿਖੀ ਜੋ (ਵੇਦਾਂ ਨੂੰ) ਪੜ੍ਹਦੇ ਹਨ, ਉਹ ਵੀ ਤੇਰੇ ਜਸ ਨੂੰ ਗਾ ਰਹੇ ਹਨ। ਹੇ ਵਾਹਿਗੁਰੂ ਇਹ ਵੇਦ ਵੀ ਜੁਗਾਂ ਦੇ ਨਾਲ ਨਾਲ ਤੇਰੇ ਜਸ ਨੂੰ ਗਾ ਰਹੇ ਹਨ ।

ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥

ਉਹ ਸੁੰਦਰ ਇਸਤ੍ਰੀਆਂ, ਜੋ ਸੁਰਗ-ਲੋਕ, ਮਾਤ-ਲੋਕ ਤੇ ਪਾਤਾਲ-ਲੋਕ ਵਿਚ (ਭਾਵ, ਹਰ ਥਾਂ) ਮਨੁੱਖ ਦੇ ਮਨ ਨੂੰ ਮੋਹ ਲੈਂਦੀਆਂ ਹਨ, ਉਹ ਵੀ ਤੇਰੇ ਦਰ ਤੇ ਤੈਨੂੰ ਗਾ ਰਹੀਆਂ ਹਨ ।

ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ

॥ ਹੇ ਵਾਹਿਗੁਰੂ ਤੇਰੇ ਪੈਦਾ ਕੀਤੇ ਹੋਏ ਅਨਗਿਣਤ
ਕੀਮਤੀ ਰਤਨ, ਇਹਨਾਂ ਦੇ ਨਾਲ ਮਿਲ ਕੇ ਅਠਾਹਠ
ਤੀਰਥ ਵੀ ਤੇਰੇ ਜਸ ਨੂੰ ਗਾ ਰਹੇ ਹਨ ।

ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥

(ਹੇ ਨਿਰੰਕਾਰ!) ਬਹਾਦੁਰ ਜੋਧੇ ਤੇ ਮਹਾਂਬਲੀ ਸੂਰਮੇ
ਵੀ ਤੇਰੇ ਜਸ ਨੂੰ ਗਾ ਰਹੇ ਹਨ। ਇਹਨਾਂ ਚਾਰੇ

ਖਾਣੀਆਂ ਜਿਹਨਾਂ ਦੇ ਵਿਚੋਂ ਜੀਵ ਪੈਦਾ ਹੁੰਦੇ ਹਨ (ਅੰਡਜ, ਜੇਰਜ, ਸੇਤਜ ਤੇ ਉਤਭਜ) ਦੇ ਸਾਰੇ ਜੀਵ ਤੇਰੇ ਜਸ ਨੂੰ ਗਾ ਰਹੇ ਹਨ।

ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਤੇਰੀ ਰਚੀ ਹੋਈ ਸ੍ਰਿਸ਼ਟੀ ਦੇ (ਖੰਡ ਮੰਡਲ ਵਰਭੰਡਾ) ਲੱਖਾਂ ਕਰੋੜਾਂ ਖੰਡ-ਬ੍ਰਹਮੰਡ, ਸੂਰਜ, ਚੰਦ, ਤਾਰੇ, ਅਤੇ ਗ੍ਰਿਹ ਚੱਕਰ, ਜਿਨਾਂ ਨੂੰ ਤੂੰ ਆਪ ਪੈਦਾ

ਕਰ ਕੇ ਟਿਕਾ ਕੇ ਰਖਿਆ ਹੈ, ਸਭ ਤੈਨੂੰ ਗਾ ਰਹੇ ਹਨ । ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥

(ਹੇ ਅਕਾਲ ਪੁਰਖ!) ਜਿਹੜੇ ਭਗਤ ਜਨ ਰਸੀਏ ਨਾਮ ਰਸ ਪੀ ਪੀ ਕੇ ਭਰੇ ਪਏ ਹਨ, ਅਤੇ ਪ੍ਰੇਮ ਰੰਗ ਵਿਚ ਰੱਤੇ ਹੋਏ ਤੈਨੂੰ ਗਾ ਰਹੇ ਹਨ, ਉਹ ਭਗਤ-ਜਨ ਹੀ ਤੈਨੂੰ (ਭਾਵਨਿ) ਭਾਵ ਚੰਗੇ ਲੱਗਦੇ ਹਨ ।

ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

(ਸਤਿਗੁਰੂ ਜੀ ਕਥਨ ਕਰਦੇ ਹਨ) ਅਨੇਕਾਂ ਹੋਰ ਜੀਵ ਤੈਨੂੰ ਗਾ ਰਹੇ ਹਨ, ਜਿਹੜੇ ਮੈਨੂੰ ਯਾਦ ਵੀ ਨਹੀਂ ਆ ਰਹੇ, ਸਤਿਗੁਰੂ ਜੀ ਕਹਿ ਰਹੇ ਮੈਂ ਵਿਚਾਰਾ ਉਹਨਾਂ ਦੀ ਕੀ ਵਿਚਾਰ ਕਰ ਸਕਦਾ ਹਾਂ ।

(ਸਤਿਗੁਰੂ ਨਾਨਕ ਦੇਵ ਜੀ ਧੰਨ ਹਨ, ਸਤਿਗੁਰੂ ਜੀ ਸਭ ਕੁਝ ਜਾਣਦੇ ਹੋਏ ਵੀ ਇਥੇ ਬਹੁਤ ਨਿਮਰਤਾ ਦਿਖਾ ਰਹੇ ਹਨ)

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

ਉਹ ਵਾਹਿਗੁਰੂ ਸਦੀਵ ਕਾਲ ਸੱਚਾ ਹੈ, ਅਤੇ ਉਸ ਸੱਚੇ ਦੀ ਵਡਿਆਈ, ਮਹਿਮਾ ਵੀ ਸੱਚੀ ਹੈ ।

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥

ਉਹ ਵਾਹਿਗੁਰੂ ਪਹਿਲਾਂ ਵੀ ਸੀ, ਹੁਣ ਭੀ ਹੈ ਅਤੇ ਅੱਗੇ ਵੀ ਰਹੇਗਾ, ਜਿਸਨੇ ਇਹ ਸਾਰੀ ਰਚਨਾ

ਰਚਾਈ ਹੈ, ਭਾਵ ਜਿਸਨੇ ਸ੍ਰਿਸ਼ਟੀ ਅਤੇ ਸ੍ਰਿਸ਼ਟੀ ਦੇ ਹਰ ਜੀਵ ਨੂੰ ਪੈਦਾ ਕੀਤਾ ਹੈ ।

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥

ਅਨੇਕਾਂ ਭਾਂਤ ਭਾਂਤ ਦੇ ਰੰਗਾਂ ਅਤੇ ਅਨੇਕਾਂ ਤਰਾਂ ਦੀਆਂ ਨਸਲਾਂ ਦੇ ਜੀਵ ਪੈਦਾ ਕਰ ਕੇ ਇਹ ਜੀਵ

ਸ੍ਰਿਸ਼ਟੀ, ਵਾਹਿਗੁਰੂ ਜੀ ਨੇ ਆਪਣੀ (ਮਾਇਆ) ਭਾਵ ਸਕਤੀ ਨਾਲ ਬਣਾਈ ਹੈ ।

ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥

ਓਹ ਵਾਹਿਗੁਰੂ ਜੋ ਕੁਦਰਤ ਦੀ ਰਚਨਾ ਕਰਦਾ ਹੈ, ਇਛਾ ਅਨੁਸਾਰ ਰਚ ਕੇ ਉਸ ਨੂੰ (ਵੇਖੈ) ਭਾਵ ਸੰਭਾਲ ਵੀ ਕਰ ਰਿਹਾ ਹੈ,

ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ

॥

ਜਿਵੇਂ ਵਾਹਿਗੁਰੂ ਨੂੰ ਚੰਗਾ ਲਗਦਾ ਹੈ, ਉਹ ਵਾਹਿਗੁਰੂ ਉਵੇਂ ਹੀ ਕਰਦਾ ਹੈ, ਕੋਈ ਵੀ ਜੀਵ ਵਾਹਿਗੁਰੂ ਜੀ ਨੂੰ ਹੁਕਮ ਨਹੀਂ ਕਰ ਸਕਦਾ ।

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

(ਸਤਿਗੁਰੂ ਜੀ ਕਥਨ ਕਰਦੇ ਹਨ) ਉਹ ਅਕਾਲ ਪੁਰਖ ਸਚਾ ਪਾਤਿਸ਼ਾਹ, ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਹੈ, ਜੀਵਾਂ ਨੂੰ ਉਸ ਵਾਹਿਗੁਰੂ ਦੇ ਹੁਕਮ ਵਿਚ ਹੀ ਰਹਿਣਾ ਚਾਹੀਦਾ ਹੈ ।੨੭।

(ਇਹਨਾਂ ਚਾਰ ਪੌੜੀਆਂ ੨੮ ਤੋਂ ੩੧ ਵਿਚ ਗੁਰੂ ਜੀ ਇਕਲੇ ਜੋਗੀ ਨੂੰ ਨਹੀਂ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਗਿਆਨ ਦੀ ਬਖਸਿਸ ਕਰ ਰਹੇ ਹਨ)

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥ ਹੇ ਜੋਗੀ! ਜੇ ਤੂੰ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ ਤਾਂ ਆਪਣੇ ਮਨ ਰੂਪੀ ਕੰਨ ਨੂੰ (ਨਾਮ ਨੂੰ ਜਪ ਜਪ ਕੇ) ਸੰਤੋਖ ਦੀਆਂ ਮੁੰਦਰਾਂ ਪਾ, ਹੇ ਜੋਗੀ ਤੂੰ (ਸ਼ਰਮ) ਭਾਵ ਲੱਜਾ ਕਰ ਲੈ ਲੋਕਾਂ ਦੇ ਘਰੇ ਜਾ

ਜਾ ਕੇ ਮੰਗਣ ਤੋਂ, ਅਤੇ ਸ਼ਰਮ ਨੂੰ ਪਤੁ=ਖੱਪਰ ਤੇ ਝੋਲੀ ਬਣਾ, ਅਤੇ ਧਿਆਨ ਦੀ ਸੁਆਹ ਪਿੰਡੇ ਤੇ ਮਲ, ਭਾਵ ਧਿਆਨ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜੋੜ।



ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ

ਪਰਤੀਤਿ ॥

( ਖਿੰਥਾ ਕਾਲੁ) ਹੇ ਜੋਗੀ ਜਿਹੜੀ ਤੂੰ ਲੀਰਾਂ ਸੀਅ ਸੀਅ ਕੇ ਤਨ ਤੇ ਖਿੰਥਾ=ਗੋਦੜੀ ਪਾਈ ਹੈ, ਇਸ ਗੋਦੜੀ ਦੇ ਮੋਹ ਵਿਚ ਨਾ ਪੈ, ਜਿਵੇਂ ਤੂੰ ਗੋਦੜੀ ਨੂੰ ਹਮੇਸ਼ਾਂ ਪਾਈ ਰਖਦਾ ਹੈਂ, ਤਿਵੇਂ (ਕਾਲੁ) ਮੌਤ ਨੂੰ ਗੋਦੜੀ ਸਮਝ ਭਾਵ ਇਹ ਸਮਝ ਲੈ ਕੇ ਮੌਤ ਹਮੇਸ਼ਾਂ ਤੇਰੇ ਨਾਲ ਹੀ ਤੁਰ ਰਹੀ ਹੈ ।

( ਕੁਆਰੀ ਕਾਇਆ ਜੁਗਤਿ) ਤੇਰੇ ਕੋਲ ਜੋਗ ਦੀ ਇਹ ਜੁਗਤ ਹੋਵੇ ਤੂੰ ਆਪਣੇ (ਕੁਆਰੀ ਕਾਇਆਂ) ਸਰੀਰ ਦੀਆਂ ਨੌ ਇੰਦਰੀਆਂ (ਜੀਭ ਅਖਾਂ ਕੰਨ ਆਦਿਕ) ਨੂੰ (ਕਾਮ ਕਰੋਧ ਲੋਭ ਮੋਹ ਹੰਕਾਰ) ਇਹਨਾਂ ਵਕਾਰਾਂ ਤੋਂ ਬਚਾ ਕੇ ਰੱਖ।

(ਡੰਡਾ ਪਰਤੀਤਿ) ਹੇ ਜੋਗੀ ਡੰਡਾ ਭਾਵ ਬੇਰਾਗੀ ਬਣ, ਜੇ ਰੱਬ ਲਈ ਤੇਰੇ ਅੰਦਰ ਪ੍ਰਤੀਤ ਨਹੀਂ ਖਿਚ ਨਹੀਂ,

ਜਿਨਾਂ ਮਰਜੀ ਡੰਡਾ ਚੁੱਕ ਕੇ ਤੁਰਿਆ ਫਿਰ ਰੱਬ ਦੇ ਦੀਦਾਰ ਨਹੀਂ ।

ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥

(ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਸਬ ਤੋਂ ਸਿਰੇ ਦਾ ਆਈ ਪੰਥ ਹੈ) (ਇਥੇ ਸਤਿਗੁਰੂ ਜੀ ਕਹਿ ਰਹੇ ਹਨ) ਹੇ ਜੋਗੀ ਤੂੰ ਸਿਰੇ ਦਾ ਆਈ ਪੰਥ ਬਣਾ ਕੇ ਜਗਤ ਜਿਤਣ ਦੀ ਸੋਚ ਰਿਹਾ ਹੈਂ। ਹੇ ਜੋਗੀ ਤੂੰ

ਮਨ ਨੂੰ ਜਿੱਤ, ਜਦੋਂ ਤੂੰ ਮਨ ਨੂੰ ਜਿੱਤ ਲਵੇਂਗਾ ਤਾਂ ਉਸ ਦਿਨ ਸਾਰਾ ਜਗਤ ਹੀ ਜਿੱਤ ਲਵੇਂਗਾ ।

ਆਦੇਸੁ ਤਿਸੈ ਆਦੇਸੁ ॥

ਹੇ ਜੋਗੀ (ਆਪਣੇ ਨਾਥ ਨੂੰ ਨਹੀਂ) ਕੇਵਲ ਉਸ ਅਕਾਲ ਪੁਰਖ ਨੂੰ ਪ੍ਰਣਾਮ ਕਰੋ,

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥ (ਆਦਿ) ਜੋ ਸਭ ਦਾ ਮੁੱਢ ਹੈ, (ਅਨੀਲੁ) ਜੋ ਸੁੱਧ ਸਰੂਪ ਹੈ, (ਅਨਾਦਿ) ਜਿਸ ਦਾ ਆਪਣਾ ਮੁੱਢ ਕੋਈ ਨਹੀਂ (ਅਨਾਹਤਿ) ਜੋ ਕਦੇ ਨਾਸ ਨਾ ਹੋਣ ਵਾਲਾ ਅਤੇ ਜੋ ਹਰੇਕ ਜੁਗ ਵਿਚ ਇਕੋ ਜਿਹਾ ਰਹਿਣ ਵਾਲਾ ਹੈ ।੨੮।

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ
ਵਾਜਹਿ ਨਾਦ ॥ (ਭੁਗਤਿ=ਭੋਜਨ) ਹੇ ਜੋਗੀ
ਵਾਹਿਗੁਰੂ ਜੀ ਦੇ ਗਿਆਨ ਨੂੰ ਭੋਜਨ ਬਣਾ ਅਤੇ
ਦਇਆ ਨੂੰ ਇਸ ਗਿਆਨ ਰੂਪੀ ਭੋਜਨ
ਦੀ (ਭੰਡਾਰਨਿ=ਵਰਤਾਵੀ) ਬਣਾ , ਹੇ ਜੋਗੀ ਤੁਸੀਂ
ਭੋਜਨ ਖਾਣ ਲਗੇ ਨਾਦੀ ਵਜਾਂਦੇ ਹੋ, ਤੇਰਾ ਧਿਆਨ
ਨਾਦੀ ਸੁਨਣ ਵਲ ਰਹਿੰਦਾ ਹੈ, ਕਦੀ ਆਪਣੇ ਅੰਦਰ

ਜੁੜ ਕੇ ਦੇਖ ਹਰ ਹਿਰਦੇ ਵਿਚ ਪ੍ਰਮਾਤਮਾਂ ਦੇ ਨਾਮ ਦਾ ਨਾਦ ਗੂੰਜ ਰਿਹਾ ਹੈ ।

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ (ਪੰਨਾ 988)



**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥** (ਜੋਗੀਆਂ ਦਾ ਗੁਰੂ ਨਾਥ ਹੁੰਦਾ ਹੈ) ਹੇ ਜੋਗੀ ਅਕਾਲ ਪੁਰਖ ਨੂੰ ਨਾਥ ਬਣਾ ਜੋ ਸਭ ਦਾ ਗੁਰੂ ਹੈ,

ਜਿਸ ਨੇ ਸਾਰੀ ਸ੍ਰਿਸ਼ਟੀ ਨੂੰ (ਨਾਥੀ=ਬੰਨਿਆ ਹੋਇਆ) ਹੈ, ਹੇ ਜੋਗੀ ਜਿਹੜੀਆਂ ਰਿਧੀਆਂ ਸਿਧੀਆਂ ਤੇਰੇ ਕੋਲ ਹਨ, ਇਹਨਾਂ ਦਾ ਸੁਆਦ ਨਾਮ ਦੇ ਸੁਆਦ ਦੇ ਬਰਾਬਰ ਕੁਝ ਵੀ ਨਹੀਂ ।

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ

ਆਵਹਿ ਭਾਗ ॥

ਸੰਜੋਗ ਨਾਲ ਮਿਲਾਪ ਅਤੇ ਵਿਜੋਗ ਨਾਲ ਵਿਛੋੜਾ ਹੁੰਦਾ ਹੈ, ਸੰਜੋਗ ਨਾਲ ਜਨਮ ਅਤੇ ਵਿਜੋਗ ਨਾਲ ਮੌਤ ਹੁੰਦੀ ਹੈ, ਜਨਮ ਅਤੇ ਮੌਤ ਦੇ ਆਸਰੇ ਕਿਰਤ ਹੋ ਰਹੀ ਹੈ। ਹਰ ਇਕ ਨੂੰ ਭਾਗਾਂ ਅਨੁਸਾਰ ਆਪੇ ਹੀ ਮਿਲ ਜਾਂਦਾ ਹੈ।

ਆਦੇਸੁ ਤਿਸੈ ਆਦੇਸੁ ॥ ਹੇ ਜੋਗੀ (ਆਪਣੇ ਨਾਥ ਨੂੰ ਨਹੀਂ) ਕੇਵਲ ਉਸ ਅਕਾਲ ਪੁਰਖ ਨੂੰ ਪ੍ਰਣਾਮ ਕਰੋ,

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ

॥੨੯॥

(ਆਦਿ) ਜੋ ਸਭ ਦਾ ਮੁੱਢ ਹੈ, (ਅਨੀਲੁ) ਜੋ ਸੁੱਧ ਸਰੂਪ ਹੈ, (ਅਨਾਦਿ) ਜਿਸ ਦਾ ਆਪਣਾ ਮੁੱਢ ਕੋਈ ਨਹੀਂ (ਅਨਾਹਤਿ) ਜੋ ਕਦੇ ਨਾਸ ਨਾ ਹੋਣ ਵਾਲਾ ਅਤੇ ਜੋ ਹਰੇਕ ਜੁਗ ਵਿਚ ਇਕੋ ਜਿਹਾ ਰਹਿਣ ਵਾਲਾ ਹੈ ।੨੯।

Index

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥

ਸਿਰਜਣ ਵਾਲਾ ਕਰਤਾ ਵਾਹਿਗੁਰੂ ਇਕ ਹੈ ਅਤੇ ਮਾਇਆ ਨੂੰ ਵਾਹਿਗੁਰੂ ਨੇ ਹੀ ਪੈਦਾ ਕੀਤਾ ਹੈ, ਮਾਇਆ ਦੇ ਰਾਹੀਂ ਤਿੰਨ ਚੇਲੇ ਤਿੰਨ ਪੁਤਰ ਪੈਦਾ ਹੋਏ ।

ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥

ਇਕ ਸੰਸਾਰੀ (ਪੈਦਾ ਕਰਨ ਵਾਲਾ) ਬ੍ਰਹਮਾ, ਇਕ ਭੰਡਾਰੀ (ਰਿਜਕ ਦੇਣ ਵਾਲਾ) ਵਿਸਨੂੰ ਅਤੇ ਤੀਸਰਾ ਦੀਬਾਣੁ (ਮਾਰਨ ਵਾਲਾ) ਜੋ ਦਰਬਾਰ ਲਾ ਕੇ ਬੈਠਾ ਸਿਵਜੀ ।



ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥

(ਸਤਿਗੁਰੂ ਜੀ ਫੁਰਮਾ ਰਹੇ ਹਨ) ਪਰ ਅਸਲ ਵਿਚ ਇੰਨਾਂ ਤਿੰਨਾਂ ਦੇਵਤਿਆਂ ਦੇ ਹਥ ਕੁਝ ਨਹੀਂ ਜਿਵੇਂ

ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਤਿਵੇਂ ਹੀ ਇਹਨਾਂ ਤਿੰਨਾ ਨੂੰ ਚਲਾ ਰਿਹਾ ਹੈ, ਜਿਵੇਂ ਉਸਦਾ ਫੁਰਮਾਨ ਹੁੰਦਾ ਹੈ, ਤਿਵੇਂ ਹੀ ਇਹ ਤਿੰਨੇ ਦੇਵਤੇ ਕਾਰ ਕਰਦੇ ਹਨ ।

ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ

|| ਇਹ ਬੜਾ ਅਸਚਰਜ ਕੌਤਕ ਹੈ ਕਿ ਉਹ ਅਕਾਲ ਪੁਰਖ ਇੰਨਾਂ ਤਿਨਾਂ ਦੇਵਤਿਆਂ ਨੂੰ ਵੇਖ ਰਿਹਾ

ਹੈ ਪਰ ਇਨਾਂ ਤਿਨਾਂ ਦੇਵਤਿਆਂ ਨੂੰ ਉਹ ਵਾਹਿਗੁਰੂ ਦਿੱਸਦਾ ਨਹੀਂ । ਆਦੇਸੁ ਤਿਸੈ ਆਦੇਸੁ ॥

ਹੇ ਜੋਗੀ (ਆਪਣੇ ਨਾਥ ਨੂੰ ਨਹੀਂ) ਕੇਵਲ ਉਸ ਅਕਾਲ ਪੁਰਖ ਨੂੰ ਪ੍ਰਣਾਮ ਕਰੋ,

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥ (ਆਦਿ) ਜੋ ਸਭ ਦਾ ਮੁੱਢ ਹੈ, (ਅਨੀਲੁ)

ਜੋ ਸੁੱਧ ਸਰੂਪ ਹੈ, (ਅਨਾਦਿ) ਜਿਸ ਦਾ ਆਪਣਾ ਮੁੱਢ ਕੋਈ ਨਹੀਂ (ਅਨਾਹਤਿ) ਜੋ ਕਦੇ ਨਾਸ ਨਾ ਹੋਣ ਵਾਲਾ ਅਤੇ ਜੋ ਹਰੇਕ ਜੁਗ ਵਿਚ ਇਕੋ ਜਿਹਾ ਰਹਿਣ ਵਾਲਾ ਹੈ ।੩੦।



ਆਸਣੁ ਲੋਇ ਲੋਇ ਭੰਡਾਰ ॥

ਵਾਹਿਗੁਰੂ ਜੀ ਦਾ (ਆਸਣੁ) ਹਰੇਕ ਜਗਾ ਤੇ ਹੈ, ਅਤੇ ਪ੍ਰਭੂ ਨੇ ਜਿਤਨੇਂ ਵੀ ਲੋਕ ਬਣਾਏ ਹਨ

ਹਰੇਕ ਲੋਕ ਦੇ ਵਿਚ ਜੀਵ ਦੇ ਵਰਤਣ ਲਈ ਭੰਡਾਰੇ ਰੱਖ ਦਿੱਤੇ ਹਨ।

ਜੋ ਕਿਛੁ ਪਾਇਆ ਸੁ ਏਕਾ ਵਾਰ ॥

ਜਦੋਂ ਪ੍ਰਮਾਤਮਾਂ ਨੇ ਇਹ ਸ੍ਰਿਸ਼ਟੀ ਬਣਾਈ ਤਾਂ ਉਸੇ ਸਮੇਂ ਪ੍ਰਮਾਤਮਾਂ ਨੇ ਇਹ ਕਦੇ ਵੀ ਨਾ ਖਤਮ ਹੋਣ ਵਾਲੇ ਭੰਡਾਰੇ ਇਕੋ ਵਾਰੀ ਹੀ ਭਰ ਕੇ ਰਖ ਦਿਤੇ ।

ਕਰਿ ਕਰਿ ਵੇਖੈ ਸਿਰਜਣਹਾਰੁ ॥

ਉਹ ਵਾਹਿਗੁਰੂ ਇਸ ਜੀਵ ਸ੍ਰਿਸ਼ਟੀ ਨੂੰ ਆਪ ਹੀ ਬਣਾ ਕੇ ਉਹਨਾਂ ਦੀ ਸੰਭਾਲ ਵੀ ਆਪ ਹੀ ਕਰ ਰਿਹਾ ਹੈ। ਨਾਨਕ ਸਚੇ ਕੀ ਸਾਚੀ ਕਾਰ ॥

ਸਤਿਗੁਰੂ ਜੀ ਕਹਿ ਰਹੇ ਹਨ ਇਹ ਉਸ ਸਦਾ-ਥਿਰ ਰਹਿਣ ਵਾਲੇ ਵਾਹਿਗੁਰੂ ਜੀ ਦੀ ਇਹ ਸੱਚੀ ਕਾਰ ਹੈ ।

ਆਦੇਸੁ ਤਿਸੈ ਆਦੇਸੁ ॥

ਹੇ ਜੋਗੀ (ਆਪਣੇ ਨਾਥ ਨੂੰ ਨਹੀਂ) ਕੇਵਲ ਉਸ ਅਕਾਲ ਪੁਰਖ ਨੂੰ ਪ੍ਰਣਾਮ ਕਰੋ,

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥ (ਆਦਿ) ਜੋ ਸਭ ਦਾ ਮੁੱਢ ਹੈ, (ਅਨੀਲੁ) ਜੋ ਸੁੱਧ ਸਰੂਪ ਹੈ, (ਅਨਾਦਿ) ਜਿਸ ਦਾ

ਆਪਣਾ ਮੁੱਢ ਕੋਈ ਨਹੀਂ (ਅਨਾਹਤਿ) ਜੋ ਕਦੇ ਨਾਸ ਨਾ ਹੋਣ ਵਾਲਾ ਅਤੇ ਜੋ ਹਰੇਕ ਜੁਗ ਵਿਚ ਇਕੋ ਜਿਹਾ ਰਹਿਣ ਵਾਲਾ ਹੈ ।੩੧।

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥

ਜੇ ਸਾਈਂ ਨੂੰ ਮਿਲਨਾ ਚਾਹੁੰਦਾ ਤਾਂ ਇੱਕ ਜੀਭ ਤੋਂ ਲੱਖ ਜੀਭਾਂ ਹੋ ਜਾਣ, ਅਤੇ ਲੱਖ ਜੀਭਾਂ ਤੋਂ ਵੀਹ ਲੱਖ ਹੋ ਜਾਣ,

ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥

ਇਹਨਾਂ ਵੀਹ ਲੱਖ ਜੀਭਾਂ ਨਾਲ ਜੇ ਵਾਹਿਗੁਰੂ ਨਾਮ ਨੂੰ ਇਕ ਇਕ ਲੱਖ ਵਾਰੀ ਆਖੇਂ, ਏਨੀ ਭਗਤੀ ਕਰੇਂ ਤਾਂ ਇਹ ਰਸਤਾ ਹੈ ਵਾਹਿਗੁਰੂ ਜੀ ਦੇ ਘਰ ਨੂੰ ਜਾਣ ਦਾ। ਨਾਮ ਜਦੋਂ ਬਖਸਿਸ਼ ਕਰਦਾ ਹੈ, ਤਾਂ

1. (ਧਰਮ ਖੰਡ) ਇਹ ਰਸਤਾ ਜਪ ਤੋਂ ਸੁਰੂ ਹੋ ਜਾਂਦਾ ਹੈ,
2. (ਗਿਆਨ ਖੰਡ) ਦੂਸਰੀ ਅਵਸ਼ਥਾ ਵਿਚ ਜਿਥੇ ਗਿਆਨ ਦਾ ਬਹੁਤ ਤੇਜ ਪ੍ਰਕਾਸ ਹੋ ਜਾਂਦਾ ਹੈ, ਇਥੇ ਵਾਹਿਗੁਰੂ ਜੀ ਦਾ ਨਾਮ ਦੇ ਅਭਿਆਸ ਕਰਕੇ

ਪਾਉਣ ਕੰਠ ਨੂੰ ਵਿੰਨਦੀ ਹੈ, ਕੰਠ ਵਿਚ ਨਾਮ ਦੀ ਸਪੀਡ ਸੌ ਗੁਣਾਂ ਵਧ ਜਾਂਦੀ ਹੈ, ਅਨੰਦ ਵੀ ਸੌ ਗੁਣਾਂ ਵਧ ਜਾਂਦਾ ਹੈ,

3. (ਸਰਮ ਖੰਡ) ਤੀਸਰੀ ਅਵਸ਼ਥਾ ਵਿਚ ਲਗਾਤਾਰ ਨਾਮ ਦੇ ਅਭਿਆਸ ਕਰਕੇ ਪਾਉਣ ਹਿਰਦੇ ਵਿਚ ਪ੍ਰਵੇਸ ਕਰਦੀ ਹੈ, ਇਥੇ ਨਾਮ ਦੀ ਸਪੀਡ ਹਜਾਰ ਗੁਣਾਂ ਵਧ ਜਾਂਦੀ ਹੈ, ਇਥੇ ਸੁਰਤ ਮਨ ਮਤ ਅਤੇ ਬੁਧ ਨੂੰ ਘੜਿਆ ਜਾਂਦਾ ਹੈ, ਇਥੇ ਪ੍ਰਕਾਸ ਹੋ ਜਾਂਦਾ ਹੈ,

4. (ਕਰਮ ਖੰਡ) ਚੌਥੀ ਅਵਸ਼ਥਾ ਵਿਚ ਪਾਉਣ ਨਾਭੀ ਵਿਚ ਪ੍ਰਵੇਸ ਕਰਦੀ ਹੈ, ਨਾਮ ਰੋਮ ਰੋਮ ਵਿਚ ਲਗਾਤਾਰ ਆਪਣੇ ਆਪ ਚਲਦਾ ਹੈ, (ਇਸ ਅਵਸਥਾ ਵਿਚ ਜੋ ਵੀ ਬੋਲ ਮੂੰਹ ਤੋਂ ਬੋਲੋ ਉਹ ਸਚ ਹੁੰਦਾ ਹੈ ਕਿਉਂਕਿ ਕਰਮਖੰਡੀ ਦੇ ਮਨ ਵਿਚ ਵਾਹਿਗੁਰੂ ਆਪ ਮੌਜੂਦ ਹੁੰਦੇ ਹਨ) ਇਸ ਅਵਸਥਾ ਵਿਚ ਜੀਵ ਮੁਕਤ ਹੋ ਜਾਂਦਾ ਹੈ,

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥ ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥ {ਪੰਨਾ 284}

5. (ਸਚ ਖੰਡ) ਪੰਜਵੀਂ ਅਵਸ਼ਥਾ ਵਿਚ ਇਕੀਸ ਹੋ ਜਾਈਦਾ ਹੈ ਭਾਵ ਪ੍ਰਮਾਤਮਾਂ ਦੇ ਵਿਚ ਹੀ ਸਮਾ ਜਾਈਦਾ ਹੈ |



(ਜੋ ਵੀ ਕੋਈ ਮਨੁੱਖ ਵਿਸਵਾਸ ਨਾਲ ਗੁਰੂ ਗਰੰਥ ਸਾਹਿਬ ਜੀ ਦੇ ਚਰਨਾ ਨਾਲ ਜੁੜ ਗਿਆ ਉਸਨੂੰ ਇਹ ਸਾਰੀਆਂ ਅਵਸਥਾਵਾਂ ਪ੍ਰਾਪਤ ਹੋਈਆਂ ਹਨ)

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

ਇਹ ਰਸਤਾ ਹੈ ਅਕਾਲ ਪੁਰਖ ਪਤੀ ਨੂੰ ਮਿਲਣ ਵਾਸਤੇ, ਜਿਸ ਵਿਚ ਇਹ ਪੰਜ ਅਵਸਥਾ ਪਉੜੀਆਂ ਹਨ, ਇਹਨਾਂ ਉੱਤੇ ਆਪਾ–ਭਾਵ ਗਵਾ ਕੇ ਚੜ੍ਹਨ ਤੋਂ ਬਾਦ ਹੀ ਇਕੀਸ ਭਾਵ ਪ੍ਰਭੂ ਨਾਲ ਮਿਲਨ ਹੋ ਸਕੇਗਾ।

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

ਸੰਤਾਂ ਮਹਾਤਮਾਂ ਬ੍ਰਹਮ ਗਿਆਨੀਆਂ ਦੀਆਂ ਗੱਲਾਂ ਸੁਣ ਸੁਣ ਕੇ (ਕੀਟਾ ਆਈ ਰੀਸ) ਮੋਸਮੀ ਕੀੜਿਆਂ ਨੂੰ ਜਿਵੇਂ ਦੋ ਕੁ ਖੰਭ ਨਿਕਲ ਆਉਂਦੇ ਹਨ ਉਹ ਭੀ ਉਡਾਰੀਆਂ ਮਾਰਨ ਲਗ ਜਾਂਦੇ ਹਨ, ਇਹ ਪਾਖੰਡੀ ਲੋਕ ਭੀ ਇਹ ਰੀਸ ਕਰਨ ਲਗ ਜਾਂਦੇ ਹਨ ।

ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

ਸਤਿਗੁਰੂ ਜੀ ਉਹਨਾਂ ਪਾਖੰਡੀ ਝੂਠੇ ਲੋਕਾਂ ਨੂੰ ਕਹਿ ਰਹੇ ਹਨ, (ਕੂੜੀ ਕੂੜੇ ਠੀਸ) ਹੇ ਝੂਠੇ ਲੋਕੋ ਤੁਸੀਂ ਲੋਕਾਂ ਨੂੰ ਝੂਠ ਬੋਲ ਕੇ ਅਪਨੇ ਨਾਲ ਨਾ ਜੋੜੋ, ਝੂਠ ਨਾ ਬੋਲੋ, ਜੇ ਰੀਸ ਕੀਤੀ ਤਾਂ ਕੂੜੀ ਗਤ ਹੋਵੇਗੀ, ਇਹ ਇਕੀਸ ਵਾਲੀ ਅਵਸਥਾ ਅਕਾਲ ਪੁਰਖ ਦੀ ਮਿਹਰ ਦੀ ਨਜਰ ਨਾਲ ਮਿਲਦੀ ਹੈ, ਇਸ ਲਈ ਹੇ ਪਾਖੰਡੀ ਜਪ ਤੋਂ ਸੁਰੂ ਹੋ ਜਾ ਤੂੰ ਵੀ ਇਕੀਸ ਹੋ ਜਾਵੇਂਗਾ ।੩੨।

ਆਖਣਿ ਜੋਰੁ ਚੁਪੈ ਨਹ ਜੋਰੁ ॥

ਬੋਲਣ ਵਿਚ ਤੇ ਚੁੱਪ ਰਹਿਣ ਵਿਚ ਭੀ ਸਾਡਾ ਕੋਈ ਆਪਣਾ ਬਲ ਕੰਮ ਨਹੀਂ ਕਰ ਰਿਹਾ ਹੈ।

ਜੋਰੁ ਨ ਮੰਗਣਿ ਦੇਣਿ ਨ ਜੋਰੁ ॥

ਨਾ ਹੀ ਕਿਸੇ ਤੋਂ ਕੁਝ ਮੰਗਣ ਅਤੇ ਨਾ ਹੀ ਕੁਝ ਦੇਣ ਵਿਚ ਸਾਡਾ ਕੋਈ ਜੋਰ ਹੈ ।

ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥

ਜਨਮ ਅਤੇ ਮਰਨ ਵਿਚ ਭੀ ਸਾਡਾ ਕੋਈ ਜੋਰ ਨਹੀਂ ਹੈ। ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥

ਇਹ ਰਾਜ ਅਤੇ ਮਾਲ ਧੰਨ ਵੀ ਆਪਣੇ ਜੋਰ ਨਾਲ ਨਹੀਂ ਮਿਲਦਾ, ਅਤੇ ਮਨ ਦੇ ਅੰਦਰਲੇ (ਸੋਰੁ) ਰੋਲੇ–ਰਪੇ ਤੇ ਵੀ ਤੇਰਾ ਕੋਈ ਜੋਰ ਨਹੀਂ ।

ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥

ਕਿਸੇ ਦੇ ਜੋਰ ਨਾਲ ਸੁਰਤੀ ਦਾ ਟਿਕਾਓ ਨਹੀਂ ਅਤੇ ਪ੍ਰਭੂ ਦੇ ਗਿਆਨ ਅਤੇ ਵਿਚਾਰ ਕਹਿਣ ਵਿਚ ਭੀ ਸਾਡਾ ਕੋਈ ਜੋਰ ਨਹੀਂ ਹੈ ।



ਜੋਰੁ ਨ ਜੁਗਤੀ ਛੁਟੈ ਸੰਸਾਰੁ ॥ ਕਿਸੇ ਦੇ ਜੋਰ ਜਾਂ ਜੁਗਤੀ ਨਾਲ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੁੰਦਾ ।

# ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥

(ਜਿਸੁ ਹਥਿ ਜੋਰੁ) ਇਹ ਸਾਰਾ ਜੋਰ ਸਾਰਾ ਬਲ ਪ੍ਰਮਾਤਮਾਂ ਦੇ ਹਥਾਂ ਵਿਚ ਹੈ, (ਕਰਿ ਵੇਖੈ ਸੋਇ) ਜਿਸਨੇ ਇਹ ਸਾਰਾ ਪਾਸਾਰਾ ਕੀਤਾ ਉਹ ਸਭ ਦੀ ਸੰਭਾਲ ਵੀ ਕਰ ਰਿਹਾ।

# ਨਾਨਕ ਉਤਮੁ ਨੀਚੁ ਨ ਕੋਇ ॥੩੩॥

ਸਤਿਗੁਰੂ ਜੀ ਕਹਿ ਰਹੇ ਹਨ ਇਥੇ ਨਾ ਕੋਈ ਉੱਤਮ ਹੈ ਅਤੇ ਨਾਹ ਹੀ ਨੀਚ ਭਾਵ ਜੋ ਕੁਝ ਹੋ ਰਿਹਾ ਸਭ ਵਾਹਿਗੁਰੂ ਦੇ ਹੁਕਮ ਵਿਚ ਹੋ ਰਿਹਾ।੩੩।

ਸਤਿਗੁਰੂ ਜੀ ਪਉੜੀ ੩੪ ਤੋਂ ੩੭ ਤਾਈਂ ਮਨੁੱਖ ਦੀ ਆਤਮਕ ਅਵਸਥਾ ਦੇ ਪੰਜ ਹਿੱਸੇ ਦੱਸਦੇ ਹਨ: ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚਖੰਡ।

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥

ਹੇ ਜੀਵ ਵਾਹਿਗੁਰੂ ਜੀ ਨੇ ਤੇਰੇ ਜੀਵਨ ਨੂੰ ਚਲਾਣ ਲਈ ਰਾਤਾਂ ਰੁੱਤਾਂ ਥਿਤਾਂ ਅਤੇ ਵਾਰ, ਹਵਾ ਪਾਣੀ ਅੱਗ ਅਤੇ ਅਕਾਸ ਪਾਤਾਲ ਬਣਾਏ ਹਨ,

ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥

ਇਸ ਦੇ ਵਿਚ (ਅਕਾਲ ਪੁਰਖ ਨੇ) ਧਰਤੀ ਨੂੰ ਧਰਮਸ਼ਾਲਾ ਭਾਵ ਜੀਵ ਦੇ ਲਈ ਧਰਮ ਕਮਾਣ ਦਾ ਅਸਥਾਨ ਭਾਵ ਜੀਵ ਦੇ ਬੰਦਗੀ ਕਰਨ ਲਈ ਬਣਾ ਕੇ ਟਿਕਾ ਦਿੱਤਾ ਹੈ ।

ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਪ੍ਰਮਾਤਮਾਂ ਨੇ ਇਸ ਧਰਤੀ ਉੱਤੇ ਕਈ ਤਰਾਂ ਅਤੇ ਰੰਗਾਂ ਦੇ ਜੀਵ ਪੈਦਾ ਕੀਤੇ ਅਤੇ ਹਰ ਇਕ ਜੀਵ ਦੇ ਰਹਿਣ ਦੀ

ਜੁਗਤੀ ਵਖ ਵਖ ਬਣਾ ਦਿਤੀ,

ਤਿਨ ਕੇ ਨਾਮ ਅਨੇਕ ਅਨੰਤ ॥

ਅਤੇ ਇਹਨਾਂ ਜੀਵਾਂ ਦੇ ਅਨੇਕਾਂ ਅਤੇ ਅਨਗਿਣਤ ਨਾਮ ਰਖ ਦਿਤੇ । ਕਰਮੀ ਕਰਮੀ ਹੋਇ ਵੀਚਾਰੁ ॥ ਹੇ ਜੀਵ ਤੇਰੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਅਕਾਲ ਪੁਰਖ ਦੇ ਦਰਬਾਰ ਵਿਚ ਤੇਰੇ ਕਰਮਾਂ ਤੇ

ਵਿਚਾਰ ਹੋਏਗੀ, **ਸਚਾ ਆਪਿ ਸਚਾ ਦਰਬਾਰੁ ॥**

ਓਹ ਅਕਾਲ ਪੁਰਖ ਆਪ ਸੱਚਾ ਪਾਤਸਾਹ ਹੈ, ਉਸਦਾ ਇਨਸ਼ਾਫ ਵੀ ਸੱਚਾ ਹੈ ਅਤੇ ਇਨਸ਼ਾਫ ਕਰਨ ਵਾਲਾ ਉਸਦਾ ਦਰਬਾਰ ਭੀ ਸੱਚਾ ਹੈ ।

**ਤਿਥੈ ਸੋਹਨਿ ਪੰਚ ਪਰਵਾਣੁ ॥** ਉਸ ਸਾਂਈ ਦੇ ਦਰਬਾਰ ਵਿਚ ਬੈਠੇ ਓਹ ਸੰਤ ਜਨ ਬਹੁਤ ਸੋਹਣੇ ਲਗਦੇ ਹਨ ਜੋ ਉਸ ਦਰਬਾਰ ਵਿਚ ਪਰਵਾਨ ਹੋ ਗਏ

ਹਨ । ਨਦਰੀ ਕਰਮਿ ਪਵੈ ਨੀਸਾਣੁ ॥

ਅਤੇ ਵਾਹਿਗੁਰੂ ਜੀ ਦੀ ਕ੍ਰਿਪਾ ਬਖਸ਼ਸ਼ ਨਾਲ ਉਹ ਸੰਤ ਜਨ ਵਾਹਿਗੁਰੂ ਨਾਮ ਜਪਣ ਦਾ ਬਹੁਤ ਵਡਾ ਕਰਮ ਕਰਦੇ ਹਨ ਤਾਂ (ਉਹਨਾਂ ਸੰਤ ਜਨਾਂ ਦੇ ਮੱਥੇ ਉਤੇ) ਵਾਹਿਗੁਰੂ ਦਾ ਨਿਸ਼ਾਨ ਚਮਕ ਪੈਂਦਾ ਹੈ, ਅਤੇ ਜਿਸਦੇ ਮੱਥੇ ਉਤੇ ਸਾਂਈ ਦੇ ਨਾਮ ਦਾ ਨਿਸਾਨ ਹੋਵੇ ਉਸਨੂੰ ਧਰਮਰਾਜ ਲੇਖਾ ਪੁਛਦਾ ਹੀ ਨਹੀਂ ।

ਕਚ ਪਕਾਈ ਓਥੈ ਪਾਇ ॥

ਕਦੇ ਵੀ ਕਿਸੇ ਨੂੰ ਦੇਖ ਕੇ ਨੀਵਾਂ ਨਾ ਜਾਣੀ, ਤੇਰੇ ਕੋਲ ਕੀ ਹੈ ਕਚਿਆਈ ਜਾਂ ਪਕਿਆਈ ?

ਨਾਨਕ ਗਇਆ ਜਾਪੈ ਜਾਇ ॥੩੪॥ ਸਤਿਗੁਰੂ ਜੀ ਕਹਿ ਰਹੇ ਇਹ ਤਾਂ ਇਸ ਸੰਸਾਰ ਤੋਂ ਜਾਣ ਤੋਂ ਬਾਦ ਹੀ ਪਤਾ ਲਗਦਾ ਹੈ (ਕਿ ਅਸਲ ਵਿਚ ਕੌਣ ਪੱਕਾ ਹੈ ਤੇ ਕੌਣ ਕੱਚਾ) ।੩੪।

# ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥

ਧਰਮ ਖੰਡ ਦਾ ਧਰਮ ਹੈ ਬੰਦਗੀ ਕਰਨੀ। ਹੁਣ ਤੁਸੀਂ ਗਿਆਨ ਖੰਡ ਦੇ ਬਾਰੇ ਵਿਚ ਸੁਣੋ,

(ਜਦੋਂ ਤੁਸੀਂ ਧਰਮ ਖੰਡ ਦੀ ਅਵਸਥਾ ਵਿਚੋਂ ਵਾਹਿਗੁਰੂ ਗੁਰਮੰਤਰ ਨੂੰ ਜੀਭ ਨਾਲ ਜਪ-ਜਪ ਕੇ ਗਿਆਨ ਖੰਡ ਵਿਚ ਜਾਓਗੇ ਇਹ ਸਾਰਾ ਗਿਆਨ ਤੁਹਾਨੂੰ ਅੰਦਰ ਤੋਂ ਹੀ ਆਪਨੇ ਆਪ ਪ੍ਰਾਪਤ ਹੋਏਗਾ)

# ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥

ਵਾਹਿਗੁਰੂ ਜੀ ਨੇ ਇਸ ਸ੍ਰਿਸਟੀ ਵਿਚ ਕਈ ਪ੍ਰਕਾਰ ਦੀ ਹਵਾ ਪਾਣੀ ਅਤੇ ਅਗ ਪੈਦਾ ਕੀਤੀ ਹੈ, ਇਸ ਸ੍ਰਿਸਟੀ ਵਿਚ ਜਿਵੇਂ (ਜਿਨੀਆਂ ਵੀ) ਬੇਅੰਤ ਧਰਤੀਆਂ ਅਤੇ ਪਾਤਾਲ ਹਨ ਇਸ ਸ੍ਰਿਸਟੀ ਵਿਚ (ਉਤਨੇ ਹੀ) ਬੇਅੰਤ ਕ੍ਰਿਸ਼ਨ ਹਨ ਤੇ ਬੇਅੰਤ ਹੀ ਸ਼ਿਵ ਹਨ ।

ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥

ਰਬ ਨੇ ਬੇਅੰਤ ਹੀ ਬ੍ਰਹਮੇ ਬਨਾਏ ਹਨ ਜੋ ਕਈ ਰੂਪਾਂ, ਕਈ ਰੰਗਾਂ ਤੇ ਕਈ ਵੇਸਾਂ ਦੀ ਘਾੜਤ ਪਏ ਘੜਦੇ ਹਨ ।

ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥

ਵਾਹਿਗੁਰੂ ਜੀ ਨੇ ਇਸ ਸ੍ਰਿਸਟੀ ਵਿਚ ਬੇਅੰਤ ਧਰਤੀਆਂ ਹਨ, ਜਿਥੇ ਜੀਵ ਤਰਾਂ ਤਰਾਂ ਦੇ ਕਰਮ ਪਏ ਕਰ ਰਹੇ ਹਨ, ਬੇਅੰਤ ਹੀ ਬਹੁਤ ਉਚੇ ਉਚੇ ਪਰਬਤ ਹਨ, ਬੇਅੰਤ ਹੀ ਧਰੂ ਭਗਤ ਤੇ ਉਹਨਾਂ ਨੂੰ ਉਪਦੇਸ਼ ਦੇਣ ਵਾਲੇ ਬੇਅੰਤ ਹੀ ਨਾਰਦ ਵਰਗੇ ਸੰਤ ਮਹਾਤਮਾਂ ਹਨ ।

ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥

ਬੇਅੰਤ ਇੰਦਰ ਦੇਵਤੇ, ਬੇਅੰਤ ਚੰਦ੍ਰਮਾ, ਬੇਅੰਤ ਸੂਰਜ ਅਤੇ ਬੇਅੰਤ ਹੀ ਖੰਡ-ਬ੍ਰਹਿਮੰਡ ਧਰਤੀਆਂ ਹਨ । ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥

ਬੇਅੰਤ ਸਿੱਧ ਹਨ, ਬੇਅੰਤ ਬੁਧ ਅਵਤਾਰ ਹਨ, ਬੇਅੰਤ ਗੋਰਖ ਨਾਥ ਵਰਗੇ ਜੋਗੀ ਹਨ ਅਤੇ ਬੇਅੰਤ ਦੇਵੀਆਂ ਹਨ ਜਿਨਾਂ ਨੇ ਵਖ ਵਖ ਵੇਸ ਧਾਰਨ ਕੀਤੇ ਹੋਏ ਹਨ ।

ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥

(ਅਕਾਲ ਪੁਰਖ ਦੀ ਰਚਨਾ ਵਿਚ) ਬੇਅੰਤ ਦੇਵਤੇ ਅਤੇ ਦੈਂਤ ਹਨ, ਬੇਅੰਤ ਰਿਸ਼ੀ-ਮੁਨੀ ਹਨ, ਬੇਅੰਤ ਪਰਕਾਰ ਦੇ ਰਤਨ ਤੇ (ਰਤਨਾਂ ਦੇ) ਸਮੁੰਦਰ ਹਨ ।

ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ (ਜੀਵ-ਰਚਨਾ ਦੀਆਂ) ਬੇਅੰਤ ਖਾਣੀਆਂ ਹਨ,

(ਜੀਵਾਂ ਦੀਆਂ ਬੋਲੀਆਂ ਭੀ ਚਾਰ ਨਹੀਂ) ਬੇਅੰਤ ਬਾਣੀਆਂ ਹਨ, ਬੇਅੰਤ ਪਾਤਸ਼ਾਹ ਹਨ ਅਤੇ ਬੇਅੰਤ ਇਨਾਂ ਰਾਜਿਆਂ ਤੋਂ ਉਤੇ ਹੋਰ ਪਾਤਸਾਹ ਬਨਾਏ ਹਨ । **ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥**

ਬੇਅੰਤ ਐਸੇ ਹਨ ਜੋ ਧਿਆਨ ਲਾਂਦੇ ਹਨ, ਬੇਅੰਤ ਸੇਵਕ ਹਨ। ਗੁਰੁ ਜੀ ਕਹਿੰਦੇ ਹਨ ਕਿ ਜਿਨਾਂ ਕੁ

ਕਹਿ ਦਿਤਾ ਇਹ ਕੋਈ ਅੰਤ ਨਹੀ ਹੈ ਗਿਆਨ ਖੰਡ ਦਾ ਕੋਈ ਵੀ ਅੰਤ ਨਹੀਂ ਪਾ ਸਕਦਾ ।੩੫।

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥

ਇਹ ਗਿਆਨ ਦੀ ਅਵਸਥਾ ਉਹ ਗਿਆਨ ਖੰਡ ਹੈ ਜਿਥੇ (ਪ੍ਰਚੰਡੁ) ਗਿਆਨ ਦਾ ਬਹੁਤ ਤੇਜ ਪ੍ਰਕਾਸ ਹੋ ਜਾਂਦਾ ਹੈ।

ਤਿਥੈ ਨਾਦ ਬਿਨੋਦ ਕੋਡ ਅਨੰਦੁ ॥

(ਨਾਦ ਭਾਵ ਪ੍ਰਭੂ ਦਾ ਨਿਰੰਤਰ ਚਲ ਰਿਹਾ ਸੰਗੀਤ) (ਬਿਨੋਦ ਕੋਡ ਭਾਵ ਇਸ ਅਵਸਥਾ ਵਿਚ ਜੋ ਕੌਤਕ ਹੁੰਦੇ ਹਨ) ਭਾਵ ਜਿਸ ਨਾਦ ਨੂੰ ਗਿਆਨ ਖੰਡੀ ਸੁਣਦਾ ਹੈ ਅਤੇ ਜਿਨਾਂ ਕੌਤਕਾਂ ਨੂੰ ਅਖਾਂ ਨਾਲ ਦੇਖਦਾ ਹੈ, ਇਨਾਂ ਦਾ ਅਨੰਦ ਵੀ ਮਾਣਦਾ ਹੈ ।

ਭਾਵ ਗਿਆਨ ਖੰਡੀ ਨੂੰ ਇਸ ਅਵਸਥਾ ਵਿਚ ਪ੍ਰਮਾਤਮਾਂ ਦਾ ਘਟ ਘਟ ਵਜ ਰਿਹਾ ਨਾਦ

ਸੁਨਾਈ ਦੇਂਦਾ ਹੈ ਅਤੇ ਉਹ ਪ੍ਰਮਾਤਮਾਂ ਦੇ ਬਅੰਤ ਕੌਤਕ ਦੇਖਦਾ ਹੋਇਆਂ ਅਨੰਦ ਮਾਣਦਾ ਹੈ ।

**ਸਰਮ ਖੰਡ ਕੀ ਬਾਣੀ ਰੂਪੁ ॥**

ਸਰਮ ਖੰਡ ਜਿਥੇ ਕੇਵਲ ਸੁੰਦਰਤਾ ਹੈ ਕੇਵਲ ਵਿਸਮਾਦ ਹੈ ।

**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥** ਇਸ ਅਵਸਥਾ ਵਿਚ ਮਨੁੱਖ ਦੇ ਅੰਦਰ ਦੀ ਘਾੜਤ ਘੜੀ

ਜਾਂਦੀ ਹੈ, (ਅਨੂਪੁ) ਜਿਹੜੀ ਉਪਮਾਂ ਤੋਂ ਰਹਿਤ ਹੈ। (ਭਾਵ, ਇਸ ਅਵਸਥਾ ਵਿਚ ਆ ਕੇ ਮਨ ਦਿਨੋ ਦਿਨ ਸੋਹਣਾ ਬਣਨਾ ਸ਼ੁਰੂ ਹੋ ਜਾਂਦਾ ਹੈ)

**ਤਾ ਕੀਆ ਗਲਾ ਕਥੀਆ ਨਾ ਜਾਹਿ ॥**

ਇਸ ਖੰਡ ਨੂੰ ਕੋਈ ਬਿਆਨ ਨਹੀਂ ਕਰ ਸਕਦਾ ।

**ਜੇ ਕੋ ਕਹੈ ਪਿਛੈ ਪਛੁਤਾਇ ॥** ਜੇ ਕੋਈ ਮਨੁੱਖ ਬਿਆਨ ਕਰਦਾ ਹੈ, ਤਾਂ ਪਿੱਛੋਂ ਪਛੁਤਾਉਂਦਾ ਹੈ

(ਕਿਉਂਕਿ ਇਸ ਅਵਸਥਾ ਵਿਚ ਕੋਤਕਾਂ ਦਾ ਕੋਈ ਅੰਤ ਹੀ ਨਹੀ ਹੈ) ।

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥

ਮਨੁੱਖ ਦੀ (ਸੁਰਤਿ) ਇਸ ਦਾ ਸੰਬੰਦ ਦੋ ਨਾਲ ਹੈ ਭਾਵ ਇਹ ਇਕ ਤਾਰ ਹੈ, ਜੇ ਸੁਰਤਿ ਨੂੰ ਘੜਿਆ ਜਾਏ ਇਸ ਦਾ ਇਕ ਸਿਰਾ ਹਿਰਦੇ ਵਿਚ ਅਤੇ ਦੂਸਰਾ ਰਬ ਵਿਚ ਜੁੜ ਜਾਂਦਾ ਹੈ, ਅਤੇ ਜੇ ਨਾ

ਘੜਿਆ ਜਾਏ ਭਾਵ ਦੂਜਾ ਸਿਰਾ ਵਕਾਰਾਂ ਵਲ ਹੋਵੇ ਤਾਂ ਮਨ ਅਤੇ ਮਤ ਵਕਾਰਾਂ ਵਲ ਹੀ ਟਿਕੇ ਰਹਿੰਦੇ ਹਨ, ਭਾਵ ਮਨ ਦਾ ਕੰਮ ਹੈ ਫੁਰਨੇ ਪੈਦਾ ਕਰਨੇ ਅਤੇ ਮਤ ਤਕ ਪਹੁਚਾਨੇ ਫਿਰ ਮਤ ਫੈਸਲਾ ਕਰਦੀ ਹੈ ਕਰਨਾ ਹੈ ਕਿ ਨਹੀ, ਜੇ ਮਤ ਹੋਵੇ ਨੀਵੀ ਤਾਂ ਬੰਦਾ ਖਤਮ ਹੋ ਜਾਂਦਾ ਹੈ ਜੇ ਮਤ ਹੋਵੇ ਉਚੀ ਤਾਂ ਇਹ ਮਨ ਦੀ ਚਲਣ ਨਹੀਂ ਦੇਂਦੀ,

ਜੋ ਮਨੁੱਖ ਸੁਰਤੀ ਨੂੰ ਘੜਦੇ ਹਨ ਉਨਾਂ ਦੀ ਇਸ ਅਵਸਥਾ ਵਿਚ ਸੁਰਤੀ ਪੂਰੀ ਤਰਾਂ ਪ੍ਰਮਾਤਮਾਂ ਵਿਚ ਟਿਕ ਜਾਂਦੀ ਹੈ ਮਤ ਉਚੀ ਅਤੇ ਮਨ ਨੀਵਾਂ ਹੋ ਜਾਂਦਾ ਹੈ ।



ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥ ਸਰਮ ਖੰਡ ਇਹ ਉਹ ਖੰਡ ਹੈ ਜਿਥੇ ਮਨੁੱਖ ਦੇ ਅੰਦਰ ਦੀ ਅਕਲ ਦੇਵਤਿਆਂ ਵਾਲੀ, ਸਿੱਧਾਂ ਵਾਲੀ ਸੰਤਾਂ

ਮਹਾਤਮਾਂ ਦੀ ਘੜੀ ਜਾਂਦੀ ਹੈ ।੩੬। ਕਰਮ ਖੰਡ ਕੀ ਬਾਣੀ ਜੋਰੁ ॥ ਕਰਮ ਖੰਡ ਵਿਚ ਪਹੁੰਚੇ ਹੋਏ ਮਹਾਪੁਰਸ਼ ਦੀ ਬਾਨੀ ਵਿਚ ਬਹੁਤ ਬਲ ਹੈ, ਏਨੀ ਕੁ ਤਾਕਤ ਹੈ ਕਿ ਉਸਦੇ ਬਚਨਾ ਨੂੰ ਕੋਈ ਝੁਠਲਾ ਨਹੀਂ ਸਕਦਾ । ਤਿਥੈ ਹੋਰੁ ਨ ਕੋਈ ਹੋਰੁ ॥ ਕਿਉਂਕਿ ਉਸਦੇ ਅੰਦਰ ਕੋਈ ਦੂਸਰਾ ਨਹੀਂ ਆਪ ਅਕਾਲ ਪੁਰਖ ਬਿਰਾਜਮਾਨ ਹੁੰਦੇ ਹਨ ।

ਤਿਥੈ ਜੋਧ ਮਹਾਬਲ ਸੂਰ ॥

ਕਰਮ ਖੰਡ ਵਿਚ ਪਹੁੰਚੇ ਹੋਏ ਉਹ ਮਹਾਪੁਰਸ਼ ਜੋ ਜੋਧੇ, ਮਹਾਂਬਲੀ ਤੇ ਸੂਰਮੇ ਹਨ, ਜੋ ਮਨ ਨਾਲ ਯੁਧ ਕਰਨ ਤੋਂ ਬਾਦ ਹੀ ਕਰਮਖੰਡ ਵਿਚ ਪਹੁੰਚੇ ਹਨ, ਤਿਨ ਮਹਿ ਰਾਮੁ ਰਹਿਆ ਭਰਪੂਰ ॥

ਉਹਨਾਂ ਦੇ ਤਾਂ ਰੋਮ ਰੋਮ ਵਿਚ ਵਾਹਿਗੁਰੂ ਸਮਾਏ ਹੋਏ ਹਨ ।

# ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥

ਕਰਮ ਖੰਡ ਦੀ ਅਵਸਥਾ ਵਿਚ ਅੱਪੜੇ ਹੋਏ ਮਹਾਪੁਰਸ਼ ਅਕਾਲ ਪੁਰਖ ਦੇ ਪ੍ਰੇਮ ਰੰਗ ਵਿਚ ਰੱਤੇ ਹੋਏ ਹਨ, ਭਾਵ ਉਹ ਏਨੇ ਅਕਾਲ ਪੁਰਖ ਦੀ ਮਹਿਮਾਂ ਵਿਚ ਸੀਤੇ ਹੋਏ ਹਨ ਕਿ ਉਹਨਾਂ ਮਹਾਂਪੁਰਸ਼ਾਂ ਨੂੰ ਇਹ ਨਹੀ ਪਤਾ ਲਗਦਾ ਕਿ ਉਹਨਾਂ ਦੇ ਅੰਦਰ ਉਹਨਾਂ ਦੀ ਜਿੰਦ ਹੈ ਜਾਂ ਵਾਹਿਗੁਰੂ ਆਪ

ਬਿਰਾਜਮਾਨ ਹਨ । ਭਾਵ ਉਹ ਵਾਹਿਗੁਰੂ ਦਾ ਹੀ ਰੂਪ ਹੋ ਜਾਂਦੇ ਹਨ ।

**ਤਾ ਕੇ ਰੂਪ ਨ ਕਥਨੇ ਜਾਹਿ ॥**

ਜਿਥੇ ਵਾਹਿਗੁਰੂ ਆਪ ਬਿਰਾਜਮਾਨ ਹਨ ਉਹਨਾਂ ਮਹਾਂਪੁਰਸ਼ਾਂ ਦੇ ਰੂਪ ਨੂੰ ਕੋਣ ਬਿਆਨ ਕਰ ਸਕਦਾ ਹੈ, ਉਹਨਾਂ ਦੇ ਚੇਹਰੇ ਉੱਤੇ ਤਾਂ ਨੂਰ ਹੀ ਨੂਰ ਲਿਸ਼ਕਦਾ ਹੈ ।

ਨਾ ਓਹਿ ਮਰਹਿ ਨ ਠਾਗੇ ਜਾਹਿ ॥

ਕਰਮਖੰਡ ਵਿਚ ਪਹੁੰਚੇ ਹੋਏ ਮਹਾਂਪੁਰਸ਼ ਇਹ ਸਰੀਰਕ ਚੋਲਾ ਜਰੂਰ ਉਤਾਰ ਜਾਂਦੇ ਹਨ ਪਰ ਉਹ ਆਤਮਕ ਮੌਤ ਨਹੀਂ ਮਰਦੇ ਉਹ ਤਾਂ ਸਦੀਵ ਕਾਲ ਲਈ ਵਾਹਿਗੁਰੂ ਦਾ ਰੂਪ ਹੋ ਜਾਂਦੇ ਹਨ, ਨਾਂ ਹੀ ਉਹ ਮਰਦੇ ਹਨ ਨਾਂ ਹੀ ਉਹਨਾਂ ਨੂੰ ਮਾਇਆ ਠੱਗ ਸਕਦੀ ਹੈ ।

ਜਿਨ ਕੈ ਰਾਮੁ ਵਸੈ ਮਨ ਮਾਹਿ ॥

ਕਿਉਂਕਿ ਉਹਨਾਂ ਦੇ ਹਿਰਦੇ ਵਿਚ ਵਾਹਿਗੁਰੂ ਆਪ ਵਸਦੇ ਹਨ ।

ਤਿਥੈ ਭਗਤ ਵਸਹਿ ਕੇ ਲੋਅ ॥

ਚੌਥੇ ਪਦ ਕਰਮਖੰਡ ਦੀ ਅਵਸਥਾ ਵਿਚ ਸਿਰਫ ਇਸ ਧਰਤੀ ਦੇ ਨਹੀਂ ਹੋਰ ਬੇਅੰਤ ਭਵਣਾਂ ਦੇ ਭਗਤ ਜਨ ਨਿਵਾਸ ਕਰਦੇ ਹਨ,

ਕਰਹਿ ਅਨੰਦੁ ਸਚਾ ਮਨਿ ਸੋਇ ॥

ਉਹਨਾਂ ਦਾ ਜੀਵਨ ਪੂਰੀ ਤਰਾਂ ਅਨੰਦ ਵਿਚ ਹੈ, ਕਿਉਂਕਿ ਉਹ ਸੱਚਾ ਅਕਾਲ ਪੁਰਖ ਉਹਨਾਂ ਦੇ ਮਨ ਵਿਚ ਆਪ ਮੌਜੂਦ ਹੈ ।

ਸਚ ਖੰਡਿ ਵਸੈ ਨਿਰੰਕਾਰੁ ॥ ਸੱਚ ਖੰਡ ਵਿਚ (ਭਾਵ, ਅਕਾਲ ਪੁਰਖ ਨਾਲ ਇੱਕ ਰੂਪ ਹੋਣ ਵਾਲੀ ਅਵਸਥਾ

ਵਿਚ) ਉਸ ਮਹਾਂਪੁਰਸ਼ ਦੇ ਅੰਦਰ ਉਹ ਅਕਾਲ ਪੁਰਖ ਆਪ ਹੀ ਵੱਸਦਾ ਹੈ,

ਕਰਿ ਕਰਿ ਵੇਖੈ ਨਦਰਿ ਨਿਹਾਲ ॥

ਜੋ ਸ੍ਰਿਸ਼ਟੀ ਨੂੰ ਰਚ ਰਚ ਕੇ ਮਿਹਰ ਦੀ ਨਜ਼ਰ ਨਾਲ ਉਨਾਂ ਦੀ ਸੰਭਾਲ ਕਰਦਾ ਹੈ।

**ਤਿਥੈ ਖੰਡ ਮੰਡਲ ਵਰਭੰਡ ॥** ਉਸ ਅਕਾਲ ਪੁਰਖ ਵਿਚ ਜਿਹੜਾ ਇਕ-ਮਿਕ ਅਭੇਦ ਹੋ ਗਿਆ, ਉਸਨੂੰ ਸਮਝ ਪੈ ਗਈ ਹੈ, ਇਹ ਸਭ ਨਜਾਰੇ ਉਥੇ ਟਿਕੇ ਹੋਏ ਨੂੰ ਇਹ ਸਭ ਪ੍ਰਤਖ ਦਿਖ ਰਹੇ ਹਨ ਕਿ ਉਸ ਵਾਹਿਗੁਰੂ ਦੀ ਰਜਾ ਵਿਚ ਅਨੇਕਾਂ ਖੰਡ ਅਨੇਕਾਂ ਮੰਡਲ ਅਣਗਿਣਤ ਹੀ ਜੀਵ ਨੇ ਜਿਹੜੇ ਵਾਹਿਗੁਰੂ ਦੀ ਰਜਾ ਵਿਚ ਚਲ ਰਹੇ ਨੇ।

**ਜੇ ਕੋ ਕਥੈ ਤ ਅੰਤ ਨ ਅੰਤ ॥**

ਜੇ ਕੋਈ ਸਚ ਖੰਡ ਦੀ ਅਵਸਥਾ ਦਾ ਜਿਕਰ ਕਰਨਾਂ ਚਾਹੇ ਤਾਂ ਸਾਹਿਬ ਕਹਿ ਰਹੇ ਹਨ ਕਿ ਕਥਨ ਕਰਨ ਵਿਚ ਕਦੀ ਵੀ ਅੰਤ ਨਹੀਂ ਆਵੇਗਾ ।

**ਤਿਥੈ ਲੋਅ ਲੋਅ ਆਕਾਰ ॥** ਉਹ ਥਾਂ ਜਿਥੇ ਰਬ ਦੇ ਪਿਆਰੇ ਜੁੜੇ ਹੋਇਆਂ ਨੂੰ ਇਸ ਸੰਸਾਰ ਦੇ ਉਦਾਰ ਲਈ ਪ੍ਰਮਾਤਮਾਂ ਭੇਜਦੇ ਹਨ,

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

ਅਤੇ ਜਿਵੇਂ ਜਿਵੇਂ ਉਹ ਹੁਕਮ ਕਰਦਾ ਹੈ ਤਿਵੇਂ ਤਿਵੇਂ
ਰਬ ਦੇ ਪਿਆਰੇ ਜਗਤ ਵਿਚ ਕਾਰ ਕਰਦੇ ਹਨ ।

ਵੇਖੈ ਵਿਗਸੈ ਕਰਿ ਵੀਚਾਰੁ ॥

ਸਚ ਖੰਡ ਦੀ ਅਵਸਥਾ ਵਿਚ ਪਹੁੰਚਣ
ਵਾਲਿਆਂ ਨੂੰ ਵਾਹਿਗੁਰੂ ਵੇਖਦਾ ਹੈ, ਅਤੇ ਵਾਹਿਗੁਰੂ

ਇਨਾਂ ਨੂੰ ਵੇਖ ਕੇ ਆਪ ਪ੍ਰਸੰਨ ਹੁੰਦਾ ਹੈ ਅਤੇ ਆਪ ਹੀ ਇਹਨਾਂ ਦੀ ਵਿਚਾਰ ਕਰਦਾ ਹੈ ।

ਨਾਨਕ ਕਥਨਾ ਕਰੜਾ ਸਾਰੁ ॥੩੭॥

ਸਤਿਗੁਰੂ ਜੀ ਕਹਿ ਰਹੇ ਹਨ ਜਿਵੇਂ ਦੰਦਾਂ ਦੇ ਨਾਲ ਕਠੋਰ ਲੋਹੇ ਨੂੰ ਚਬਾਨਾ ਮੁਸਕਿਲ ਹੈ ਇਸੇ ਤਰਾਂ ਸਚਖੰਡ ਦੀ ਅਵਸਥਾ ਨੂੰ ਬਿਆਨ ਕਰਨਾ ਮੁਸਕਿਲ ਹੈ ।੩੭।

# ਜਤੁ ਪਾਹਾਰਾ ਧੀਰਜੁ ਸੁਨਿਆਰੁ ॥

(ਜਤੁ ਪਾਹਾਰਾ) ਜੇ ਤੂੰ ਵੀ ਚਾਹਨਾ ਹੈ ਕਿ ਤੇਰਾ ਜੀਵਨ ਘੜਿਆ ਜਾਏ ਤਾਂ ਤੂੰ ਗ੍ਰਿਸਥ ਵਿਚ ਰਹਿ ਕੇ ਉਚੇ-ਸੁਚੇ ਆਚਰਨ ਨੂੰ ਦੁਕਾਨ ਬਣਾ, (ਦੇਖ ਪਰਾਈਆਂ ਚੰਗੀਆਂ ਮਾਂਵਾਂ ਧੀਆਂ ਭੈਣਾਂ ਜਾਣ)

(ਧੀਰਜੁ ਸੁਨਿਆਰੁ) ਜਿਵੇਂ ਸੋਨਾ ਘੜਣ ਵਾਲੇ

ਕਾਰੀਗਰ ਦੇ ਅੰਦਰ ਧੀਰਜ ਹੈ, ਉਹ ਸਾਰਾ ਦਿਨ ਟੁਕ-ਟੁਕ ਕਰਦਾ ਰਹਿੰਦਾ ਹੈ, ਸਾਰਾ ਦਿਨ ਤੂੰ ਗੁਰੂ ਗੁਰੂ ਜਪੀ ਜਾ ਅਤੇ ਅੰਦਰ ਧੀਰਜ ਰਖ ਫਲ ਦੀ ਇਛਾ ਛਡ ਦੇ

Index

ਅਹਰਣਿ ਮਤਿ ਵੇਦੁ ਹਥੀਆਰੁ ॥

(ਅਹਰਣਿ ਮਤਿ) ਤੂੰ ਆਪਣੀ ਮੱਤ ਨੂੰ ਅਹਿਰਣ ਬਣਾ ਭਾਵ ਏਨਾ ਮਜਬੂਤ

ਬਣਾ ਜਿਵੇਂ ਅਹਿਰਣ ਏਨੀਆਂ ਸਟਾਂ ਖਾ ਕੇ ਵੀ ਅਡੋਲ ਰਹਿੰਦੀ ਹੈ ਮਾਲਕ ਦਾ ਦਰ ਨਹੀਂ ਛਡਦੀ, ਤੂੰ ਵੀ ਏਨਾਂ ਅਡੋਲ ਹੋ ਜਾ ਜਿਨੀਆਂ ਮਰਜੀ ਦੁਨੀਆਵੀ ਸਟਾਂ ਵਜਣ, ਦੁਖ ਤਕਲੀਫਾਂ ਆਂਵਣ ਪਰ ਤੂੰ ਡੋਲੀ ਨਾਂ, ਜਿਵੇਂ ਤੁਫਾਨ ਆਂਦਾ ਹੈ ਤਾਂ ਖੰਬੇ ਅਤੇ ਦਰਖਤ ਡਿਗ ਪੈਂਦੇ ਹਨ ਪਰ ਪਾਹਾੜ ਅਪਨੀ ਜਗਾ ਤੇ ਖੜੇ ਰਹਿੰਦੇ ਹਨ

(ਵੇਦੁ ਹਥੀਆਰੁ) ਤੂੰ ਆਪਣੀ ਮਤ ਨੂੰ ਅਹਿਰਣ ਬਣਾਂਈਂ ਜਦੋਂ ਗਿਆਨ ਦਾ ਹਥੌੜਾ ਵੱਜੇ ਤਾਂ ਉਹ ਸਹਾਰ ਲਈਂ, ਉਸ ਸਮੇਂ ਤੇਰੇ ਲਈ ਗਿਆਨ ਖੰਡ ਦਾ ਦਰਵਾਜਾ ਖੁਲ ਜਾਏਗਾ ।

ਭਉ ਖਲਾ ਅਗਨਿ ਤਪ ਤਾਉ ॥ ਜੇ ਤੂੰ ਕੋਈ ਵੀ ਕਰਮ ਕਰੇਂ ਪ੍ਰਭੂ ਦਾ ਡਰ ਮਨ ਵਿਚ ਹੋਵੇ, ਸੇਵਾ ਅਤੇ ਸਿਮਰਨ ਦੀ ਘਾਲ-ਕਮਾਈ ਅੱਗ ਹੋਵੇ,

ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

ਪ੍ਰੇਮ ਨੂੰ ਭਾਂਡਾ ਬਨਾਈ ਅਤੇ ਉਸ ਭਾਂਡੇ ਵਿਚ ਵਾਹਿਗੁਰੂ ਨਾਮ ਦੀ ਘਾਲ–ਕਮਾਈ ਕਰੀਂ,

ਘੜੀਐ ਸਬਦੁ ਸਚੀ ਟਕਸਾਲ ॥

ਕਿਉਂਕਿ ਇਹੋ ਜਿਹੀ ਹੀ ਸੱਚੀ ਟਕਸਾਲ ਵਿਚ ਗੁਰੂ ਦਾ ਸ਼ਬਦ ਤੇਰੇ ਜੀਵਨ ਨੂੰ ਘੜੇਗਾ।

ਸਤਿਗੁਰੂ ਜੀ ਕੀ ਅਸੀ ਆਪ ਆਪਣੇ ਜੀਵਨ ਨੂੰ ਉਚਾ ਸੁਚਾ ਬਣਾ ਸਕਦੇ ਹਾਂ, ਨਹੀਂ

ਜਿਨ ਕਉ ਨਦਰਿ ਕਰਮੁ ਤਿਨ ਕਾਰ ॥

ਜਿੰਨਾਂ ਉਤੇ ਤੇਰੀ ਰਹਿਮਤ ਭਰੀ ਨਦਰਿ ਹੈ (ਤਿਨ ਕਾਰ) ਕੇਵਲ ਉਹ ਹੀ ਕਮਾਈ ਕਰ ਸਕਦੇ ਹਨ

ਨਾਨਕ ਨਦਰੀ ਨਦਰਿ ਨਿਹਾਲ ॥੩੮॥

(ਸਤਿਗੁਰੂ ਜੀ ਕਹਿ ਰਹੇ ਹਨ) ਕੇ ਜਦੋਂ ਉਹ ਵਾਹਿਗੁਰੂ ਨਦਰਿ ਕਰੇ ਤਾਂ ਫਿਰ ਨਿਹਾਲ ਕਰ ਦੇਂਦਾ ਹੈ ।੩੮।

ਸਲੋਕੁ ॥

# ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਜਿਵੇਂ ਤੈਨੂੰ ਸਵਾਸ ਲੈਣ ਲਈ ਹਵਾ ਅਤਿ ਜਰੂਰੀ ਹੈ, ਏਸੇ ਤਰਾਂ ਇਸ ਜੀਵ ਆਤਮਾਂ ਦੇ ਲਈ ਤੈਨੂੰ ਸਤਿਗੁਰੂ ਦੇ ਸਬਦ (ਵਾਹਿਗੁਰੂ) ਦੀ ਅਤਿ ਲੋੜ ਹੈ, ਭਾਵ ਜੇ ਪਵਣ ਹੈ ਤਾਂ ਹੀ ਗੁਰ ਸ਼ਬਦ ਦਾ ਜਾਪ ਕਰ ਸਕੇਂਗਾ, ਪਵਣ ਗੁਰੂ ਦੀ ਤਰਾਂ ਹੈ । ਪਾਣੀ ਪਿਤਾ ਦੀ ਤਰਾਂ ਹੈ ਪਾਣੀ ਹੈ ਤਾਂ ਇਹ ਤਿੰਨੋਂ ਭਵਨ ਹੋਂਦ

ਵਿਚ ਹਨ ਅਤੇ ਧਰਤੀ ਵਡੀ ਮਾਂ ਦੀ ਤਰਾਂ ਸਭ ਨੂੰ ਆਪਣੀ ਗੋਦ ਵਿਚ ਸੰਭਾਲ ਰਹੀ ਹੈ।

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ {ਪੰਨਾ 19-20}



**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥** ਦਿਨ ਅਤੇ ਰਾਤ ਦੋਵੇਂ ਖਿਡਾਵਾ ਤੇ ਖਿਡਾਵੀ ਹਨ, ਜਿਸ ਵਿਚ ਸਾਰਾ ਸੰਸਾਰ ਖੇਡ ਰਿਹਾ ਹੈ,

ਭਾਵ, ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਣ ਵਿਚ
ਅਤੇ ਦਿਨੇ ਕਾਰ-ਵਿਹਾਰ ਵਿਚ ਲਗੇ ਹੋਏ ਹਨ ।

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

ਧਰਮਰਾਜ ਜੀਵਾਂ ਦੇ ਕੀਤੇ ਹੋਏ ਚੰਗੇ ਤੇ ਮੰਦੇ
ਕੰਮ ਅਕਾਲ ਪੁਰਖ ਦੀ ਹਜ਼ੂਰੀ ਵਿਚ ਵਿਚਾਰਦਾ ਹੈ।

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਆਪੋ ਆਪਣੇ (ਇਹਨਾਂ ਕੀਤੇ ਹੋਏ) ਕਰਮਾਂ ਦੇ ਅਨੁਸਾਰ ਕਈ ਜੀਵ ਅਕਾਲ ਪੁਰਖ ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਜੀਵ ਅਕਾਲ ਪੁਰਖ ਤੋਂ ਦੂਰਿ ਹੋ ਜਾਂਦੇ ਹਨ । ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਜਿੰਨਾਂ ਨੇ ਵੀ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹਨਾਂ ਦੀ ਕੀਤੀ ਹੋਈ (ਘਾਲਿ) ਮਿਹਨਤ ਸਫਲ ਹੋ ਗਈ,

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਸਤਿਗੁਰੂ ਨਾਨਕ ਸਾਹਿਬ ਜੀ ਫੁਰਮਾ ਰਹੇ ਹਨ, ਜਿਹਨਾਂ ਨੇ ਵੀ ਅਕਾਲ ਪੁਰਖ ਦਾ ਨਾਮ ਧਿਆਇਆ ਉਹਨਾਂ ਦੇ ਮੁਖ ਰਬ ਦੀ ਦਰਗਾਹ ਵਿਚ ਉੱਜਲੇ ਹਨ ਅਤੇ ਜਿਹੜੇ ਉਹਨਾਂ ਦੀ ਸੰਗਤ ਕਰਦੇ ਹਨ, ਉਹ ਵੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ।੧।

-----------------------

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ

---------------------------

ਧੰਨਵਾਦ ਸਾਹਿਤ

ਗਿਆਨੀ ਠਾਕੁਰ ਸਿੰਘ ਜੀ ਪਟਿਆਲਾ ਵਾਲੇ

ਅਤੇ

ਭਾਈ ਪਿੰਦਰਪਾਲ ਸਿੰਘ ਜੀ